ਕੁ.ਕ/ਹ.ਸ.ਟ./2.30/29.06.2022

# PUNJAB VIDHAN SABHA

*Wednesday, the 29th June, 2022*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 2.30 P.M. Mr. Speaker (Sardar Kultar Singh Sandhwan) in the Chair.*

---------

## POSTPONED STARRED QUESTION AND ANSWER

**ਮਾਨਯੋਗ ਸਪੀਕਰ:** ਅੱਜ ਦੇ ਪ੍ਰਸ਼ਨ ਕਾਲ ਦੌਰਾਨ ਸਭ ਤੋਂ ਪਹਿਲਾਂ ਮੁਲਤਵੀ ਕੀਤਾ ਗਿਆ ਪ੍ਰਸ਼ਨ ਲਿਆ ਜਾਵੇਗਾ।

***280. ਸ਼੍ਰੀ ਜੰਗੀ ਲਾਲ ਮਹਾਜਨ:** ਕੀ ਉਚੇਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮੁਕੇਰੀਆਂ (ਜ਼ਿਲ੍ਹਾ ਹੁਸ਼ਿਆਰਪੁਰ) ਵਿੱਚ ਸਰਕਾਰੀ ਕਾਲਜ ਖੋਲ੍ਹਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹਾਂ ਤਾਂ ਕਦੋਂ ਤੱਕ?

**ਸ਼੍ਰੀ ਗੁਰਮੀਤ ਸਿੰਘ ਮੀਤ ਹੇਅਰ:** ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਹਾਲ ਦੀ ਘੜੀ ਅਜਿਹੀ ਕੋਈ ਵੀ ਤਜਵੀਜ਼ ਵਿਭਾਗ ਦੇ ਵਿਚਾਰ ਅਧੀਨ ਨਹੀਂ ਹੈ।

**ਸ਼੍ਰੀ ਜੰਗੀ ਲਾਲ ਮਹਾਜਨ:** ਸਪੀਕਰ ਸਾਹਿਬ, ਆਪ ਦੀ ਸਰਕਾਰ ਸਾਰੇ ਸਮੇਂ ਵਿੱਚ ਇਹ ਗੱਲ ਕਰਦੀ ਰਹੀ ਕਿ ਅਸੀਂ ਸਿਕਸ਼ਾ ਅਤੇ ਹੈਲਥ ਸਿਸਟਮ ਨੂੰ ਅੱਗੇ ਵਧਾਉਣ ਵਾਸਤੇ ਕੰਮ ਕਰ ਰਹੇ ਹਾਂ। ਮੇਰਾ ਏਰੀਆ ਮੁਕੇਰੀਆਂ ਹੈ। ਇਸ ਕੰਢੀ ਏਰੀਏ ਵਿੱਚ ਲਗਭਗ 200 ਪਿੰਡ ਇਸ ਤਰ੍ਹਾਂ ਦੇ ਹਨ ਜਿੱਥੇ ਉਚੇਰੀ ਸਿੱਖਿਆ ਦਾ ਕੋਈ ਪ੍ਰਬੰਧ ਨਹੀਂ ਹੈ। ਕਾਲਜਾਂ ਲਈ ਜਗ੍ਹਾ ਦੇਣ ਨੂੰ ਪੰਚਾਇਤਾਂ ਤਿਆਰ ਹਨ ਔਰ ਥੋੜ੍ਹੇ ਬਹੁਤੇ ਪੈਸੇ ਵੀ ਆਪਣੇ ਕੋਲੋਂ ਦੇਣ ਨੂੰ ਤਿਆਰ ਹਨ। ਮੇਰੀ ਮੰਤਰੀ ਸਾਹਿਬ ਨੂੰ ਇਹੀ ਬੇਨਤੀ ਹੈ ਕਿ ਇਸ ਦੇ ਲਈ ਛੇਤੀ ਤੋਂ ਛੇਤੀ ਪ੍ਰਬੰਧ ਕੀਤਾ ਜਾਵੇ।

**ਮਾਨਯੋਗ ਸਪੀਕਰ:** ਬੇਨਤੀ ਨਹੀਂ ਜੀ, ਸਵਾਲ ਕਰੋ।

**ਸ਼੍ਰੀ ਜੰਗੀ ਲਾਲ ਮਹਾਜਨ:** ਕੀ ਮੰਤਰੀ ਜੀ ਛੇਤੀ ਤੋਂ ਛੇਤੀ ਇਸ ਦਾ ਕੋਈ ਪ੍ਰਬੰਧ ਕਰਨਗੇ?

**ਮੰਤਰੀ:** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਕਿਹਾ ਹੈ ਕਿ ਆਪ ਦੀ ਸਰਕਾਰ ਤੋਂ ਲੋਕਾਂ ਨੂੰ ਸਿਹਤ ਤੇ ਸਿੱਖਿਆ ਦੇ ਖੇਤਰ ਨੂੰ ਅੱਗੇ ਵਧਾਉਣ ਦੀਆਂ ਉਮੀਦਾਂ ਹਨ। ਇਸ ਕਰਕੇ ਹੀ ਸਾਡੀ ਸਰਕਾਰ ਲੋਕਾਂ ਨਾਲ ਵਾਅਦੇ ਕਰਕੇ ਵੀ ਆਈ ਹੈ। ਸਰ, ਜਦੋਂ ਦਾ ਪੰਜਾਬ ਬਣਿਆ ਹੈ ਉਦੋਂ ਤੋਂ ਲੈ ਕੇ

ਹੁਣ ਤੱਕ 3 ਮੈਡੀਕਲ ਕਾਲਜ ਬਣੇ ਸਨ। ਸਰ, ਸਾਡੇ ਪਹਿਲੇ ਬਜਟ ਵਿੱਚ ਇੱਕ ਨਵਾਂ ਮੈਡੀਕਲ ਕਾਲਜ ਪੰਜਾਬ ਵਿੱਚ ਬਣਨ ਜਾ ਰਿਹਾ ਹੈ। ਇਸ ਤੋਂ ਇਲਾਵਾ ਮੈਨੂੰ ਲਗਦਾ ਹੈ ਕਿ ਅੱਜ ਤੱਕ ਇਸ ਵਿਧਾਨ ਸਭਾ ਦੇ ਕਿਸੇ ਵੀ ਬਜਟ ਵਿੱਚ ਸਿੱਖਿਆ ਦੇ ਖੇਤਰ ਲਈ ਇਸ ਤਰ੍ਹਾਂ ਦਾ ਬਜਟ ਨਹੀਂ ਰੱਖਿਆ ਗਿਆ ਹੋਵੇਗਾ ਜੋ ਕਿ ਸਾਡੀ ਸਰਕਾਰ ਨੇ ਰੱਖਿਆ ਹੈ। ਇਸ ਵਿੱਚ ਚਾਹੇ 100 ਨਵੇਂ ਸਕੂਲ ਬਣ ਰਹੇ ਹਨ ਜਿਨ੍ਹਾਂ ਨੂੰ School of Eminence ਕਿਹਾ ਜਾਂਦਾ ਹੈ ਚਾਹੇ ਸਕੂਲਾਂ ਦੀ ਚਾਰ ਦੀਵਾਰੀ ਦੀ ਗੱਲ ਹੈ, ਚਾਹੇ ਟੀਚਰਜ਼ ਦੀ ਕਪੈਸਿਟੀ ਬਿਲਡਿੰਗ ਲਈ ਉਨ੍ਹਾਂ ਨੂੰ ਬਾਹਰਲੇ ਦੇਸ਼ਾਂ ਤੋਂ ਟਰੇਨਿੰਗ ਦਿਵਾਉਣ ਦੀ ਗੱਲ ਹੈ, ਸਾਡੀ ਸਰਕਾਰ ਲਗਾਤਾਰ ਐਜੂਕੇਸ਼ਨ ਦੇ ਖੇਤਰ ਵਿੱਚ ਕੰਮ ਕਰ ਰਹੀ ਹੈ। ਇਨ੍ਹਾਂ ਦੀ ਇਹ ਗੱਲ ਠੀਕ ਹੈ ਅਤੇ ਅਸੀਂ ਵੀ ਚਾਹੁੰਦੇ ਹਾਂ ਕਿ ਸਰਕਾਰੀ ਕਾਲਜ ਹੋਣੇ ਚਾਹੀਦੇ ਹਨ। ਸਰ, ਉੱਥੇ ਆਲਰੇਡੀ ਇੱਕ ਏਡਿਡ ਕਾਲਜ ਹੈ ਜਿਸ ਨੂੰ ਸਰਕਾਰ 95% ਏਡ ਦਿੰਦੀ ਹੈ। ਇਹ ਕਾਲਜ ਚੱਲ ਰਿਹਾ ਹੈ। ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਇਸ ਗੱਲ ਦਾ ਜ਼ਿਕਰ ਕੀਤਾ ਹੈ ਕਿ ਪੰਜਾਬ ਵਿੱਚ ਪਿਛਲੇ ਸਮੇਂ ਵਿੱਚ ਕਾਲਜ ਤਾਂ ਖੁੱਲ੍ਹ ਗਏ ਹਨ ਪਰ ਉੱਥੇ ਪੜ੍ਹਾਉਣ ਦੇ ਲਈ ਪ੍ਰੋਫੈਸਰ ਨਹੀਂ ਹਨ। ਪਿਛਲੇ ਸਮੇਂ ਵਿੱਚ 1158 ਭਰਤੀਆਂ ਕੀਤੀਆਂ ਗਈਆਂ ਹਨ। ਅਸੀਂ ਵੀ ਚਾਹੁੰਦੇ ਹਾਂ ਕਿ ਹਰ ਬੱਚੇ ਨੂੰ ਆਪਣੇ ਘਰ ਦੇ ਨੇੜੇ, ਆਪਣੇ ਪਿੰਡ ਦੇ ਨੇੜੇ ਕਾਲਜ ਮਿਲੇ। ਅਸੀਂ ਇਹ ਨਹੀਂ ਚਾਹੁੰਦੇ ਕਿ ਕਾਲਜ ਪਿੰਡ ਦੇ ਨੇੜੇ ਹੋਵੇ ਅਤੇ ਡਿਗਰੀ ਵਿੱਚ ਬੱਚੇ ਨੂੰ ਐਡਮਿਸ਼ਨ ਵੀ ਮਿਲ ਜਾਵੇ ਪਰ ਉੱਥੇ ਕੁਆਲਿਟੀ ਆਫ ਐਜੂਕੇਸ਼ਨ ਦੇਣ ਲਈ ਪ੍ਰੋਫੈਸਰ ਹੀ ਨਾ ਹੋਣ। ਸੋ, ਮੈਨੂੰ ਲਗਦਾ ਹੈ ਕਿ ਕਾਲਜ ਤੋਂ ਪਹਿਲਾਂ ਪ੍ਰੋਫੈਸਰਾਂ ਦਾ ਪ੍ਰਬੰਧ ਕਰਨਾ ਜ਼ਿਆਦਾ ਜ਼ਰੂਰੀ ਹੈ। ਅਸੀਂ ਪ੍ਰੋਫੈਸਰਾਂ ਦਾ ਪ੍ਰਬੰਧ ਬੜੀ ਜਲਦੀ ਕਰਨ ਜਾ ਰਹੇ ਹਾਂ। ਜਿੰਨਾ ਟਾਈਮ ਭਰਤੀਆਂ ਕਰਨ ਸਬੰਧੀ ਕੋਰਟ ਵਿੱਚ ਸਟੇਅ ਹੈ, ਚਾਹੇ ਉਨਾ ਟਾਈਮ ਆਰਜ਼ੀ ਤੌਰ ਤੇ ਭਰਤੀ ਕਰੀਏ। ਸਰਕਾਰ ਦੀ ਜ਼ਿੰਮੇਵਾਰੀ ਬਣਦੀ ਹੈ ਕਿ ਜਿੰਨੇ ਵੀ ਬੱਚੇ ਕਾਲਜਾਂ ਦੇ ਵਿੱਚ ਪੜ੍ਹ ਰਹੇ ਹਨ ਉਨ੍ਹਾਂ ਨੂੰ quality education ਪ੍ਰੋਵਾਈਡ ਕਰਵਾਈ ਜਾਵੇ। ਆਉਣ ਵਾਲੇ ਸਮੇਂ ਵਿੱਚ ਜਿੱਥੇ ਵੀ ਕਾਲਜਾਂ ਦੀ ਜ਼ਰੂਰਤ ਹੋਵੇਗੀ, ਅਸੀਂ ਇਸ ਸਬੰਧੀ ਰਿਪੋਰਟ ਮੰਗਵਾ ਲਵਾਂਗੇ। ਮੈਂਬਰ ਸਾਹਿਬ ਮੈਨੂੰ ਆ ਕੇ ਮਿਲ ਲੈਣ ਜੇਕਰ ਉੱਥੇ ਸਰਕਾਰੀ ਕਾਲਜ ਬਣਾਉਣ ਦੀ ਤਜਵੀਜ਼ ਬਣਦੀ ਹੋਵੇਗੀ ਤਾਂ ਅਸੀਂ ਵਿਚਾਰ ਕਰ ਲਵਾਂਗੇ।

**ਸ਼੍ਰੀ ਜੰਗੀ ਲਾਲ ਮਹਾਜਨ:** ਠੀਕ ਹੈ ਜੀ, ਮੰਤਰੀ ਸਾਹਿਬ ਨੇ ਜੋ ਕਿਹਾ ਹੈ ਅਸੀਂ ਵਿਸ਼ਵਾਸ ਰੱਖਦੇ ਹਾਂ। ਸਾਡਾ ਸਾਰਾ ਏਰੀਆ ਕੰਢੀ ਦਾ ਏਰੀਆ ਹੈ। ਜਿੱਥੇ ਇਨ੍ਹਾਂ ਨੇ ਕਿਹਾ ਹੈ ਕਿ ਏਡਿਡ ਕਾਲਜ ਚੱਲ ਰਹੇ ਹਨ, ਉੱਥੇ ਸਾਰੇ ਕਾਲਜਾਂ ਦੇ ਵਿੱਚ ਸਿਰਫ 7 ਜਾਂ 8 ਏਡਿਡ ਪੋਸਟਾਂ ਹਨ। ਬਾਕੀ ਸਾਰੇ ਕਰਮਚਾਰੀ ਐਡਹਾਕ ਬੇਸਿਜ਼ ਤੇ ਰੱਖੇ ਹੋਏ ਹਨ। ਮੈਂ ਆਸ਼ਾ ਕਰਦਾ ਹਾਂ ਕਿ ਮੰਤਰੀ ਜੀ ਇਸ ਪਾਸੇ ਵੱਲ ਛੇਤੀ ਤੋਂ ਛੇਤੀ ਧਿਆਨ ਦੇਣਗੇ।

**ਮੰਤਰੀ:** ਠੀਕ ਹੈ ਸਰ, ਮੈਂ ਕਿਹਾ ਹੈ ਜੀ ਇਸ ਤੇ ਜ਼ਰੂਰ ਵਿਚਾਰ ਕੀਤਾ ਜਾਵੇਗਾ।

ਪ.ਸ਼./ਹ.ਸ./02.35/29.06.2022

## STARRED QUESTIONS AND ANSWERS

### ਪਿੰਡ ਮੁਰਾਰ ਬਲਾਕ ਢਿਲਵਾਂ ਦੇ ਗੰਦੇ ਪਾਣੀ ਦੀ ਨਿਕਾਸੀ ਦਾ ਪ੍ਰਬੰਧ ਕਰਨਾ।

*154. **ਸਰਦਾਰ ਸੁਖਪਾਲ ਸਿੰਘ ਖਹਿਰਾ:** ਕੀ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:-

ੳ) ਕੀ ਇਹ ਠੀਕ ਹੈ ਕਿ ਪਿੰਡ ਮੁਰਾਰ ਬਲਾਕ ਢਿਲਵਾਂ ਦੇ ਗੰਦੇ ਪਾਣੀ ਦੇ ਨਿਕਾਸ ਵਾਸਤੇ ਕਿਸੇ ਪ੍ਰਕਾਰ ਦੇ ਛੱਪੜ ਦੀ ਸੁਵਿਧਾ ਉਪਲਬਧ ਨਹੀਂ ਹੈ;

ਅ) ਕੀ ਸਰਕਾਰ ਉਪਰੋਕਤ ਪਿੰਡ ਦੇ ਗੰਦੇ ਪਾਣੀ ਦੇ ਨਿਕਾਸ ਲਈ ਕੋਈ ਪ੍ਰਬੰਧ ਕਰੇਗੀ; ਜੇਕਰ ਹਾਂ ਤਾਂ ਕਦੋਂ ਤੱਕ ਅਤੇ ਇਸ ਉਪਰ ਅੰਦਾਜ਼ਨ ਕਿੰਨਾ ਖਰਚਾ ਆਵੇਗਾ?

**ਸਰਦਾਰ ਕੁਲਦੀਪ ਸਿੰਘ ਧਾਲੀਵਾਲ:** ੳ) ਨਹੀਂ ਜੀ। ਮੌਜੂਦਾ ਸਰਪੰਚ ਸ਼੍ਰੀਮਤੀ ਗੁਰਮੀਤ ਕੌਰ ਵੱਲੋਂ 2 ਕਨਾਲ 10 ਮਰਲੇ ਜਗ੍ਹਾ ਛੱਪੜ ਲਈ ਦਾਨ ਦਿੱਤੀ ਹੈ, ਜਿਸ ਵਿੱਚ ਪਿੰਡ ਦਾ ਗੰਦਾ ਪਾਣੀ ਪੈਂਦਾ ਹੈ।

ਅ) ਪਿੰਡ ਵਿੱਚ ਛੱਪੜ ਲਈ ਘੱਟੋ-ਘੱਟ 1 ਏਕੜ ਹੋਰ ਜਗ੍ਹਾ ਦੀ ਜ਼ਰੂਰਤ ਹੈ, ਜਿਸ ਦਾ ਪ੍ਰਬੰਧ ਕਰਨ ਲਈ ਯੋਗ ਕਾਰਵਾਈ ਕੀਤੀ ਜਾ ਰਹੀ ਹੈ ਅਤੇ ਪੰਚਾਇਤ ਨੂੰ ਇਹ ਕੰਮ ਕਰਾਉਣ ਲਈ ਲਗਭਗ 20 ਲੱਖ ਰੁਪਏ ਦਾ ਖਰਚਾ ਆਵੇਗਾ।

**ਸਰਦਾਰ ਸੁਖਪਾਲ ਸਿੰਘ ਖਹਿਰਾ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਮਸਲਾ ਕਾਫੀ ਅਰਸੇ ਤੋਂ ਲਟਕ ਰਿਹਾ ਹੈ। ਇੱਕ ਬੜੀ ਮਹੱਤਵਪੂਰਨ ਰੋਡ ਹੈ ਅਤੇ ਜਿਹੜੀ ਸੀਵਰੇਜ ਵਾਟਰ ਦੀ ਸਲੇਜ ਹੈ, ਉਹ ਉਸ ਸੜਕ ਤੇ ਵੀ ਆ ਜਾਂਦੀ ਹੈ। ਇਸ ਨਾਲ ਸਾਰੇ ਰਾਹਗੀਰਾਂ ਨੂੰ ਬਹੁਤ ਮੁਸ਼ਕਿਲ ਆਉਂਦੀ ਹੈ। ਸਰਪੰਚ ਸ਼੍ਰੀਮਤੀ ਗੁਰਮੀਤ ਕੌਰ ਵੱਲੋਂ 2 ਕਨਾਲ 10 ਮਰਲੇ ਜਗ੍ਹਾ ਛੱਪੜ ਲਈ ਦਾਨ ਦਿੱਤੀ ਗਈ ਹੈ, ਕਿਉਂਕਿ ਪੰਚਾਇਤ ਕੋਲ ਜਗ੍ਹਾ ਨਹੀਂ ਸੀ। ਇਸ ਜਗ੍ਹਾ ਦੇ ਬਿਲਕੁਲ ਨੇੜੇ ਇੱਕ ਏਕੜ ਪੰਚਾਇਤ ਦੀ ਜਗ੍ਹਾ ਹੈ (ਮੰਤਰੀ ਵੱਲ ਦੇਖ ਕੇ ਬੋਲਦੇ ਹੋਏ)।

**ਮਾਨਯੋਗ ਸਪੀਕਰ**: ਖਹਿਰਾ ਸਾਹਿਬ, ਚੇਅਰ ਨੂੰ ਐਡਰੈੱਸ ਕਰੋ।

**ਸਰਦਾਰ ਸੁਖਪਾਲ ਸਿੰਘ ਖਹਿਰਾ**: ਹਾਂ ਜੀ, ਸਪੀਕਰ ਸਾਹਿਬ। ਸਪੀਕਰ ਸਾਹਿਬ, ਮੇਰਾ ਮਾਈਕ ਇਹੋ ਜਿਹੀ ਲੋਕੇਸ਼ਨ ਤੇ ਹੈ ਕਿ ਜੇ ਮੈਂ ਇੱਧਰ ਕਰਦਾ ਹਾਂ ਤਾਂ ਉਧਰ ਚਲਾ ਜਾਂਦਾ ਹੈ।

**ਮਾਨਯੋਗ ਸਪੀਕਰ**: ਇੱਧਰ ਨੂੰ ਹੀ ਕਰੋ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ**: ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਵੋਟਾਂ ਦਾ ਲਾਲਚ ਦੇ ਕੇ, ਉਸ ਇੱਕ ਏਕੜ ਜਗ੍ਹਾ ਸਬੰਧੀ ਪਲਾਟਾਂ ਦਾ ਲਾਲਚ ਦੇ ਕੇ ਉੱਥੇ ਇੱਟਾਂ ਵਗੈਰਾ ਸੁਟਵਾ ਦਿੱਤੀਆਂ ਗਈਆਂ ਹਨ ਪਰ ਕਾਰਵਾਈ ਕੋਈ ਨਹੀਂ ਕੀਤੀ ਗਈ। ਅਗਰ ਉਸ ਇੱਕ ਏਕੜ ਜਗ੍ਹਾ ਨੂੰ ਪੰਚਾਇਤ ਮੁੜ ਰਿਕਵਰ ਕਰ ਲਵੇ ਤਾਂ ਬੜੇ ਆਰਾਮ ਨਾਲ ਛੱਪੜ next phase ਦੇ ਵਿੱਚ ਪੈ ਜਾਵੇਗਾ ਅਤੇ ਬੜੀ ਆਰਾਮ ਨਾਲ ਉੱਥੇ ਪਾਣੀ ਪਾਈਪ ਰਾਹੀਂ ਪਾਇਆ ਜਾ ਸਕਦਾ ਹੈ। ਕੀ ਮੰਤਰੀ ਸਾਹਿਬ ਦੱਸਣਗੇ ਕਿ ਕੀ ਉਹ ਪੰਚਾਇਤ ਦੀ ਇੱਕ ਏਕੜ ਜ਼ਮੀਨ ਰਿਕਵਰ ਕਰਵਾ ਲੈਣਗੇ ?

**ਮੰਤਰੀ**: ਮਾਨਯੋਗ ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਪਿੰਡ ਮੁਰਾਰ ਬਲਾਕ ਢਿਲਵਾਂ ਦੇ ਗੰਦੇ ਪਾਣੀ ਦੇ ਨਿਕਾਸ ਲਈ ਪਿੰਡ ਮੁਰਾਰ ਦੀ ਮੌਜੂਦਾ ਸਰਪੰਚ ਗੁਰਮੀਤ ਕੌਰ ਵੱਲੋਂ 2 ਕਨਾਲ 10 ਮਰਲੇ ਜਗ੍ਹਾ ਛੱਪੜ ਲਈ ਦਾਨ ਦਿੱਤੀ ਗਈ ਹੈ ਅਤੇ ਹੁਣ ਪਿੰਡ ਦਾ ਗੰਦਾ ਪਾਣੀ ਇਸ ਵਿੱਚ ਪੈ ਰਿਹਾ ਹੈ। ਪਿੰਡ ਮੁਰਾਰ ਵਿੱਚ ਪੰਚਾਇਤ ਦੀ ਲਗਭਗ ਡੇਢ ਏਕੜ ਸ਼ਾਮਲਾਤ ਜ਼ਮੀਨ ਉਪਲਬਧ ਹੈ, ਜੋ ਕਿ ਪਿੰਡ ਦੀ ਆਬਾਦੀ ਤੋਂ ਲਗਭਗ ਦੋ ਕਿਲੋਮੀਟਰ ਦੀ ਲੰਮੀ ਦੂਰੀ ਤੇ ਹੈ ਅਤੇ ਇਹ ਜਗ੍ਹਾ ਪਿੰਡ ਤੋਂ ਉੱਚੀ ਹੈ, ਜਿਸ ਕਰਕੇ ਇੱਥੇ ਛੱਪੜ ਦੀ ਉਸਾਰੀ ਨਹੀਂ ਕੀਤੀ ਜਾ ਸਕਦੀ ਪਰੰਤੂ ਪਿੰਡ ਵਿੱਚ ਛੱਪੜ ਲਈ ਘਟੋ ਘੱਟ ਇੱਕ ਏਕੜ ਹੋਰ ਜਗ੍ਹਾ ਦੀ ਜ਼ਰੂਰਤ ਹੈ, ਜਿਸ ਦਾ ਪ੍ਰਬੰਧ ਕਰਨ ਲਈ ਵਿਭਾਗ ਵੱਲੋਂ ਯੋਗ ਕਾਰਵਾਈ ਕੀਤੀ ਜਾ ਰਹੀ ਹੈ। ਪਿੰਡ ਮੁਰਾਰ ਦੀ ਗ੍ਰਾਮ ਪੰਚਾਇਤ ਨੂੰ ਛੱਪੜ ਦਾ ਇਹ ਕੰਮ ਕਰਵਾਉਣ ਲਈ ਲਗਭਗ 20 ਲੱਖ ਰੁਪਏ ਦਾ ਖਰਚਾ ਆਵੇਗਾ, ਜੋ ਕਿ 15ਵੇਂ ਵਿੱਤ ਕਮਿਸ਼ਨ ਦੇ ਫੰਡਾਂ, ਮਗਨਰੇਗਾ ਦੇ ਫੰਡਾਂ ਆਦਿ ਰਾਹੀਂ ਖਰਚ ਕਰਕੇ ਜਲਦੀ ਮੁਕੰਮਲ ਕਰਵਾਉਣ ਲਈ ਵਿਸ਼ੇਸ਼ ਉਪਰਾਲਾ ਕੀਤਾ ਜਾਵੇਗਾ।

**ਸਰਦਾਰ ਸੁਖਪਾਲ ਸਿੰਘ ਖਹਿਰਾ**: ਸਪੀਕਰ ਸਾਹਿਬ, ਇਨ੍ਹਾਂ ਦਾ ਬਹੁਤ-ਬਹੁਤ ਸ਼ੁਕਰੀਆ। ਜਿਹੜੀ ਜਗ੍ਹਾ ਇਹ ਕਹਿੰਦੇ ਹਨ ਕਿ ਉੱਚੀ ਹੈ ਅਤੇ ਦੂਰ ਹੈ, ਮੰਤਰੀ ਸਾਹਿਬ ਪੰਚਾਇਤ ਨੂੰ ਇੰਨੀ ਕੁ ਪਰਮਿਸ਼ਨ ਦੇ ਦੇਣ ਕਿ ਪੰਚਾਇਤ ਦੀ ਜ਼ਮੀਨ ਦਾ ਲੋਕਾਂ ਦੀ ਜ਼ਮੀਨ ਨਾਲ ਵਟਾਂਦਰਾ ਕਰਵਾ ਲੈਣ। ਭਾਵੇਂ ਥੋੜ੍ਹੀ ਜਿਹੀ ਜ਼ਮੀਨ ਪੰਚਾਇਤ ਨਾਲੋਂ ਘੱਟ ਦਿੱਤੀ ਜਾਵੇਗੀ ਪਰ ਇਹ ਮਸਲਾ ਹੱਲ ਹੋ ਜਾਵੇਗਾ। ਇਸ ਲਈ ਵਜ਼ੀਰ ਸਾਹਿਬ District Administration or DDPO ਨੂੰ verbally ਹਦਾਇਤਾਂ ਕਰ ਦੇਣ ਕਿਉਂਕਿ ਇਸ ਨਾਲ ਹੀ ਸਾਡਾ ਕੰਮ ਚੱਲ ਜਾਵੇਗਾ। ਨਹੀਂ ਤਾਂ ਪ੍ਰਸੈੱਸ ਬਹੁਤ ਲੰਬਾ ਹੈ। ਵਟਾਂਦਰੇ ਦੀ ਆਗਿਆ ਦਾ ਇਹ ਆਦੇਸ਼ ਦੇ ਦੇਣ। ਸਪੀਕਰ ਸਾਹਿਬ, ਪੰਚਾਇਤਾਂ ਦਾ ਕੰਮ ਹੈ, ਕੱਲ੍ਹ ਸਾਡੇ ਮਾਣਯੋਗ ਭੈਣ ਜੀ ਅਰੁਣਾ ਚੌਧਰੀ, ਐਮ.ਐਲ.ਏ. ਸਾਹਿਬ ਨੇ ਵੀ ਗੱਲ ਕੀਤੀ ਸੀ ਕਿ ਇਹ ਬੀ.ਡੀ.ਓਜ਼ ਦਾ ਕੰਮ ਥੋੜ੍ਹੀ ਹੈ ਕਿ ਪੰਚਾਇਤਾਂ, ਸਰਪੰਚਾਂ ਨੂੰ ਬੁਲਾ ਕੇ ਕਹਿਣ ਕਿ ਤੂੰ ਫਲਾਣੇ ਹਲਕੇ ਇੰਚਾਰਜ ਕੋਲ ਚਲੇ ਜਾ, ਨਹੀਂ ਤਾਂ ਤੇਰਾ ਕੰਮ ਬੰਦ ਕਰਵਾ ਦੇਵਾਂਗੇ, ਤੇਰੀ ਗ੍ਰਾਂਟ ਬੰਦ ਕਰਵਾ

ਦੇਵਾਂਗੇ। ਸਪੀਕਰ ਸਾਹਿਬ, ਪਿੰਡਾਂ ਦੀਆਂ ਪੰਚਾਇਤਾਂ ਦੇ ਬਹੁਤ ਸਾਰੇ ਕੰਮ with-hold ਪਏ ਹਨ। ਕੰਮ ਜਾਣਬੁੱਝ ਕੇ ਰੋਕੇ ਹੋਏ ਹਨ। ਜਿਵੇਂ ਬੀ.ਡੀ.ਓ. ਢਿਲਵਾਂ ਹੈ। ਲੀਡਰ ਆਫ ਆਪੋਜ਼ੀਸ਼ਨ ਵੀ ਇਹ ਗੱਲ ਕਹਿ ਰਹੇ ਹਨ। ਕੱਲ੍ਹ ਸਾਡੀ ਮੀਟਿੰਗ ਵਿੱਚ ਬਹੁਤ ਸਾਰੇ ਐਮ.ਐਲ.ਏਜ਼ ਕਹਿ ਰਹੇ ਸਨ।

**ਮਾਨਯੋਗ ਸਪੀਕਰ**: ਇਹ ਗੱਲ ਤੁਸੀਂ ਜ਼ੀਰੋ ਆਵਰ ਦੇ ਵਿੱਚ ਵੀ ਰੱਖ ਸਕਦੇ ਹੋ। ਤੁਸੀਂ ਹੁਣ ਬੈਠੋ। ਤੁਸੀਂ ਆਪਣੇ ਸਵਾਲ ਦਾ ਜਵਾਬ ਲੈ ਲਵੋ। ਹਾਂ ਜੀ ਮੰਤਰੀ ਜੀ।

**ਮੰਤਰੀ**: ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਸਾਰੇ ਪਿੰਡਾਂ ਦੇ ਵਿੱਚ ਕਰ ਰਹੇ ਹਾਂ ਕਿ ਜਿੱਥੇ ਕਿਤੇ ਵੀ ਪੰਚਾਇਤ ਦੀ ਜ਼ਮੀਨ ਦੂਰ ਹੈ, ਉਸ ਦਾ ਪਿੰਡ ਦੇ ਲੋਕਾਂ ਦੀ ਜ਼ਮੀਨ ਨਾਲ ਵਟਾਂਦਰਾ ਕਰ ਰਹੇ ਹਾਂ। ਮੈਂ ਮੈਂਬਰ ਸਾਹਿਬ ਨੂੰ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਕਈ ਪਿੰਡ ਅਜਿਹੇ ਹਨ, ਜਿਨ੍ਹਾਂ ਕੋਲ ਕੋਈ ਜ਼ਮੀਨ ਨਹੀਂ ਹੈ ਅਤੇ ਉੱਥੇ ਮਹਿਕਮੇ ਵੱਲੋਂ ਜ਼ਮੀਨ ਮੁੱਲ ਲੈ ਕੇ ਛੱਪੜ ਦੀ ਉਸਾਰੀ ਕਰ ਰਹੇ ਹਾਂ (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)।

**29.6.22/ਜਸਪਾਲ/2.40/ਬਰਿੰਦਰਾ**

ਜਿਹੜੀ ਤੁਸੀਂ ਦੂਰ ਦੀ ਗੱਲ ਕਹੀ ਹੈ। ਸਾਡੇ ਵੱਲੋਂ ਕਿਸੇ ਵੀ ਬੀ.ਡੀ.ਓ.ਸਾਹਿਬ ਨੂੰ ਕਿਤੇ ਵੀ ਨਹੀਂ ਕਿਹਾ ਗਿਆ ਕਿ ਕਿਸੇ ਦਾ ਕੰਮ ਰੋਕਿਆ ਜਾਵੇ, ਇਸ ਤਰ੍ਹਾਂ ਦੀ ਕੋਈ ਗੱਲ ਨਹੀਂ ਹੈ ਪਰ ਜੇ ਕੋਈ ਹੋਈ ਤਾਂ ਦੱਸਿਉ, ਆਪਾਂ ਥੱਲੇ ਹਦਾਇਤ ਕਰ ਦਿਆਂਗੇ, ਕੋਈ ਗੱਲ ਨਹੀਂ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਮੈਂ ਤੁਹਾਨੂੰ ਆਪਣੀ ਸਪਲੀਮੈਂਟਰੀ ਵਿਚ ਦੱਸ ਦਿੱਤਾ ਹੈ।

**ਮੰਤਰੀ:** ਕੋਈ ਗੱਲ ਨਹੀਂ ਜੀ। ਕਹਿ ਦਿੰਦੇ ਹਾਂ।

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਸਪੀਕਰ ਸਾਹਿਬ,ਜੋ ਸਰਦਾਰ ਸੁਖਪਾਲ ਸਿੰਘ ਖਹਿਰਾ ਜੀ ਕਹਿ ਰਹੇ ਹਨ, ਇਹ ਬਿਲਕੁਲ ਠੀਕ ਕਹਿ ਰਹੇ ਹਨ। ਧਾਲੀਵਾਲ ਸਾਹਿਬ, ਇਹ ਬਕਾਇਦਾ ਤੌਰ ਉਤੇ ਸਾਰਿਆਂ ਨੂੰ ਇੰਸਟ੍ਰਕਸ਼ਨਜ਼ ਹਨ ਅਤੇ ਤਿੰਨ ਮਹੀਨਿਆਂ ਦੇ ਪੈਸੇ ਬੰਦ ਪਏ ਹਨ। ਤੁਸੀਂ ਬਹੁਤ ਚੰਗੇ ਮੰਤਰੀ ਹੋ, ਤੁਹਾਡੀ ਸਰਕਾਰ ਬਹੁਤ ਨੇਕ ਹੈ, ਨੇਕ ਨੀਅਤੀ ਨਾਲ ਆਈ ਹੈ, ਬਦਲਾਅ ਵਾਸਤੇ ਆਈ ਹੈ। ਕਿਰਪਾ ਕਰਕੇ ਟ੍ਰੈਡੀਸ਼ਨਲ ਪਾਰਟੀਆਂ ਵਾਂਗ ਨਾ ਚੱਲੋ। ਸਾਰਿਆਂ ਨੂੰ ਕੰਮ ਕਰਨ ਦਾ ਮੌਕਾ ਦਿਉ। ਮੈਂ ਇੰਨੀ ਬੇਨਤੀ ਕਰਨੀ ਚਾਹੁੰਦਾ ਹਾਂ।

**ਮੰਤਰੀ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਲੀਡਰ ਆਫ ਦਿ ਆਪੋਜ਼ੀਸ਼ਨ ਨੂੰ ਸਮੁੱਚੇ ਹਾਊਸ ਦੇ ਵਿੱਚ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਪੂਰੇ ਪੰਜਾਬ ਵਿਚ ਹਦਾਇਤਾਂ ਕਰ ਦਿੱਤੀਆਂ ਹਨ ਕਿ ਕੰਮ ਚਾਲੂ ਕੀਤਾ ਜਾਵੇ।

ਹਾਂ ਜਿੱਥੇ ਕਿਤੇ ਫੰਡਾਂ ਦੀ ਦੁਰਵਰਤੋਂ ਹੋਈ ਹੈ, ਉਨ੍ਹਾਂ ਪਿੰਡਾਂ ਵਿਚ ਅਸੀਂ ਜਾਂਚ ਕਰ ਰਹੇ ਹਾਂ। ਬਾਕੀ ਅਸੀਂ ਸਾਰਿਆਂ ਨੂੰ ਕਿਹਾ ਹੈ ਕਿ ਕੰਮ ਚਲਾਉ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਸਪੀਕਰ ਸਾਹਿਬ, ਅਸੀਂ ਮਨਿਸਟਰ ਸਾਹਿਬ ਦਾ ਸ਼ੁਕਰਾਨਾ ਵੀ ਕਰਦੇ ਹਾਂ। We will take him on his words. Thank you sir.

---

## ਹਲਕਾ ਧਰਮਕੋਟ ਵਿੱਚ ਪੂਰਾ ਸਾਲ ਨਹਿਰੀ ਪਾਣੀ ਦਾ ਪ੍ਰਬੰਧ ਕਰਨਾ

***336. ਸਰਦਾਰ ਦਵਿੰਦਰਜੀਤ ਸਿੰਘ ਲਾਡੀ ਢੋਸ :** ਕੀ ਜਲ ਸਰੋਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਹਲਕਾ ਧਰਮਕੋਟ ਵਿਚ ਜ਼ਮੀਨੀ ਪਾਣੀ ਦਾ ਪੱਧਰ ਬਹੁਤ ਨੀਵਾਂ ਹੈ ਅਤੇ ਸਾਰੀਆਂ ਨਹਿਰਾਂ ਸਿਰਫ ਛੇ ਮਹੀਨੇ ਹੀ ਚੱਲਦੀਆਂ ਹਨ; ਜੇਕਰ ਅਜਿਹਾ ਹੈ ਤਾਂ ਕੀ ਸਰਕਾਰ ਨਿਸ਼ਾਨਦੇਹੀ ਕਰਵਾ ਕੇ ਸਿੰਚਾਈ ਲਈ ਨਹਿਰੀ ਪਾਣੀ ਦਾ ਪੂਰਾ ਸਾਲ ਪ੍ਰਬੰਧ ਕਰੇਗੀ; ਵੇਰਵੇ ਸਹਿਤ ਦੱਸਿਆ ਜਾਵੇ?

**ਸ਼੍ਰੀ ਬ੍ਰਮ ਸ਼ੰਕਰ (ਜਿੰਪਾ) :** ਬਹੁਤ ਹੀ ਮਾਨਯੋਗ ਸਪੀਕਰ ਸਾਹਿਬ ਤੇ ਐਮ.ਐਲ.ਏ.ਸਾਹਿਬ, ਜੀ ਨਹੀਂ। ਧਰਮਕੋਟ ਹਲਕੇ ਵਿੱਚ ਨਹਿਰਾਂ ਜ਼ਿਮੀਂਦਾਰਾਂ ਦੀ ਮੰਗ ਅਨੁਸਾਰ ਸਾਰਾ ਸਾਲ ਹਾੜੀ ਅਤੇ ਸਾਉਣੀ ਦੀ ਫਸਲ ਲਈ ਚਲਾਈਆਂ ਜਾਂਦੀਆਂ ਹਨ।

ਸਪੀਕਰ ਸਾਹਿਬ, ਸਰਹਿੰਦ ਕਨਾਲ ਸਿਸਟਮ ਰਾਹੀਂ ਸਿੰਚਾਈ ਲਈ ਪਾਣੀ ਮੁਹੱਈਆ ਕਰਵਾਇਆ ਜਾਂਦਾ ਹੈ ਜਿਸ ਵਿੱਚ ਕੁੱਲ 26 ਛੋਟੇ ਵੱਡੇ ਰਜਬਾਹੇ, ਮਾਈਨਰਾਂ ਤੋਂ ਉਨ੍ਹਾਂ ਨੂੰ ਪਾਣੀ ਮਿਲਦਾ ਹੈ।

**ਸਰਦਾਰ ਦਵਿੰਦਰਜੀਤ ਸਿੰਘ ਲਾਡੀ ਢੋਸ :** ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਰਾਹੀਂ ਮਾਨਯੋਗ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਇਹ ਕਹਿ ਰਹੇ ਹਨ ਕਿ ਸਾਰਾ ਸਾਲ ਨਹਿਰਾਂ ਚੱਲਦੀਆਂ ਹਨ ਉਨ੍ਹਾਂ ਦੇ ਵਿਚੋਂ ਤਕਰੀਬਨ ਤਕਰੀਬਨ 80 ਪ੍ਰਤੀਸ਼ਤ ਜਿਹੜੀਆਂ ਛੋਟੀਆਂ ਨਹਿਰਾਂ ਹਨ ਉਹ ਜਦੋਂ ਸੀਜ਼ਨ ਆਉਂਦਾ ਹੈ ਤਾਂ ਪਾਣੀ ਛੱਡਦੇ ਹਨ, ਹੁਣ ਜਿਸ ਤਰ੍ਹਾਂ 15 ਤਰੀਕ ਆਈ ਹੈ ਤਾਂ ਹੁਣ ਪਾਣੀ ਛੱਡਿਆ ਗਿਆ ਹੈ। ਪਹਿਲਾਂ ਇਨ੍ਹਾਂ ਦੇ ਵਿੱਚ ਪਾਣੀ ਨਹੀਂ ਛੱਡਿਆ ਗਿਆ। ਸਪੀਕਰ ਸਾਹਿਬ, ਕਿਉਂਕਿ ਜਿਹੜਾ ਆਪਣਾ ਪੰਜਾਬ ਹੈ, ਇਸ ਦਾ ਜਿਹੜਾ ਇਰੀਗੇਸ਼ਨ ਸਿਸਟਮ ਹੈ ਉਹ ਟੋਟਲੀ hotch-potch ਹੋਇਆ ਪਿਆ ਹੈ। ਜਿਹੜੇ ਸਰਕਾਰੀ ਖਾਲੇ ਹੁੰਦੇ ਹਨ, ਉਹ ਵੀ ਬਣਨ ਵਾਲੇ ਹਨ। ਜਿਹੜਾ ਇਰੀਗੇਸ਼ਨ ਦੇ ਥੱਲੇ ਟੋਟਲ ਰਕਬਾ ਹੈ ਜਿਸ ਨੂੰ ਨਹਿਰੀ ਪਾਣੀ ਲੱਗਦਾ ਹੈ, ਉਸ ਦੇ ਵਿੱਚੋਂ ਉਨ੍ਹਾਂ ਦੇ ਹਿਸਾਬ ਨਾਲ ਦੁਬਾਰਾ ਰਿਵਾਈਵ ਕੀਤਾ ਜਾਵੇ। ਦੁਬਾਰਾ ਵਾਰੀਆਂ ਬੰਨ੍ਹੀਆਂ ਜਾਣ ਕਿਉਂਕਿ ਪੰਜ ਤੋਂ ਸੱਤ ਪਰਸੈਂਟ ਜਿਹੜਾ ਆਪਣਾ ਟੋਟਲ ਰਕਬਾ ਪੰਜਾਬ ਦਾ ਹੈ ਉਹ ਰੀਅਲ ਅਸਟੇਟ ਦੇ ਥੱਲੇ ਆ ਗਿਆ ਹੈ। ਜਿਹੜਾ ਉਹ ਉਧਰੋਂ ਪਾਣੀ ਬਚਿਆ ਹੈ ਉਹ ਤਕਰੀਬਨ ਦੁਬਾਰਾ

ਰਿਵਾਈਵ ਕਰਕੇ ਲੋਕਾਂ ਦੇ ਵਿੱਚ ਵੰਡਿਆ ਜਾਵੇ ਤੇ ਨਹਿਰੀ ਪਾਣੀ ਹਰੇਕ ਘਰ ਤੱਕ ਪਹੁੰਚਾਇਆ ਜਾਵੇ, ਹਰੇਕ ਜ਼ਿਮੀਂਦਾਰ ਤੱਕ ਪਹੁੰਚਾਇਆ ਜਾਵੇ ਤਾਂ ਹੀ ਜਿਹੜਾ ਆਪਣਾ ਪੰਜਾਬ ਹੈ ਇਹ ਡਾਰਕ ਜ਼ੋਨ ਤੋਂ ਬਾਹਰ ਆ ਸਕਦਾ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਨਵੇਂ ਖਾਲੇ ਬਣਾਉਣੇ ਹਨ ਜਾਂ ਜਿਹੜੇ ਪੁਰਾਣੇ ਖਾਲੇ ਜਾਂ ਜਿਹੜੀਆਂ ਅੰਡਰਗਰਾਊਂਡ ਪਾਈਪਾਂ ਪਾਉਣੀਆਂ ਹਨ, ਉਨ੍ਹਾਂ ਵਾਸਤੇ ਤੁਸੀਂ ਕੀ ਕਰ ਰਹੇ ਹੋ?

**ਮੰਤਰੀ :** ਸਪੀਕਰ ਸਾਹਿਬ, ਐਮ.ਐਲ.ਏ.ਸਾਹਿਬ ਨੇ ਜਿਹੜਾ ਦੱਸਿਆ ਹੈ ਤੇ ਧਿਆਨ ਵਿਚ ਲਿਆਂਦਾ ਹੈ ਕਿ ਕੁਝ ਏਰੀਆਜ਼ ਵਿੱਚ ਪਾਣੀ ਨਹੀਂ ਆਉਂਦਾ, ਇਸ ਉਤੇ ਡੈਫੀਨੇਟਲੀ ਪਤਾ ਕਰਕੇ ਕਿ ਪਾਣੀ ਇਸ ਸੀਜ਼ਨ ਵਿਚ ਪੂਰਾ ਕਿਉਂ ਨਹੀਂ ਛੱਡਿਆ ਗਿਆ, ਐਮ.ਐਲ.ਏ.ਸਾਹਿਬ ਨੂੰ ਨਾਲ ਲੈ ਕੇ ਪਤਾ ਕਰਕੇ ਛੱਡਿਆ ਜਾਵੇਗਾ।

**ਸਰਦਾਰ ਦਵਿੰਦਰਜੀਤ ਸਿੰਘ ਲਾਡੀ ਢੋਸ :** ਸਰ, ਜਿਹੜੇ ਦੁਬਾਰਾ ਖਾਲੇ ਬਣਾਉਣੇ ਹਨ, ਜਿਹੜੇ ਆਪਣੇ ਮੋਘੇ ਹੁੰਦੇ ਹਨ, ਮੋਘਿਆਂ ਦਾ ਪਾਣੀ ਲੋਕਾਂ ਤੱਕ, ਕਿਸਾਨਾਂ ਤੱਕ ਪਹੁੰਚਾਉਣ ਵਾਸਤੇ ਉਨ੍ਹਾਂ ਖਾਲਿਆਂ ਬਾਰੇ ਵੀ ਕੁਝ ਕਰੋਗੇ, ਕੀ ਤੁਹਾਡੇ ਕੋਲ ਕੋਈ ਅੰਡਰ ਗਰਾਊਂਡ ਪਾਈਪ ਪਾਉਣ ਦੀ ਕੋਈ ਤਜਵੀਜ਼ ਹੈ?

**ਮੰਤਰੀ:** ਐਮ.ਐਲ.ਏ.ਸਾਹਿਬ ਦਾ ਧਿਆਨ ਵਿਚ ਲਿਆਉਣ ਲਈ ਧੰਨਵਾਦ ਹੈ। ਅਗਰ ਇਨ੍ਹਾਂ ਨੇ ਸਾਡੇ ਧਿਆਨ ਵਿਚ ਲਿਆਂਦਾ ਹੈ ਤਾਂ ਡੈਫੀਨੇਟਲੀ ਇਨ੍ਹਾਂ ਨੂੰ ਕਿਤੇ ਪਰਟੀਕੁਲਰ ਜ਼ਰੂਰਤ ਹੈ ਤਾਂ ਜ਼ਰੂਰ ਬਣਾਵਾਂਗੇ।

**ਸਰਦਾਰ ਦਵਿੰਦਰਜੀਤ ਸਿੰਘ ਲਾਡੀ ਢੋਸ :**ਧੰਨਵਾਦ ਜੀ।

**ਸਰਦਾਰ ਗੁਰਦਿੱਤ ਸਿੰਘ ਸੇਖੋਂ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਪਾਣੀ ਦਾ ਕੈਲੰਡਰ ਹੈ ਉਸ ਨੂੰ ਵੀ ਠੀਕ ਕਰਨ ਦੀ ਲੋੜ ਹੈ ਕਿਉਂਕਿ ਇਹ ਪਹਿਲਾਂ ਦੇ ਹਿਸਾਬ ਨਾਲ ਹੀ ਚੱਲ ਰਿਹਾ ਸੀ। ਡਾਈਵਰਸੀਫਿਕੇਸ਼ਨ ਦੀ ਗੱਲ ਕਰਦੇ ਹਾਂ ਤਾਂ ਹੁਣ ਪਿਛਲੇ ਸਮੇਂ ਵਿੱਚ ਵਾਢੀ ਤੋਂ ਬਾਅਦ ਜਾ ਕੇ ਨਹਿਰਾਂ ਵਿਚ ਪਾਣੀ ਛੱਡਿਆ ਗਿਆ ਹੈ। ਕਿਰਪਾ ਕਰਕੇ ਜਿਹੜੀਆਂ ਅਸੀਂ ਨਵੀਆਂ ਫਸਲਾਂ ਬੀਜਣੀਆਂ ਹਨ ਜਿਵੇਂ ਮੱਕੀ ਹੈ ਜਾਂ ਝੋਨਾ ਵੀ ਬੀਜਣਾ ਹੈ ਜਾਂ ਮੂੰਗੀ ਹੈ, ਸਾਡੇ ਏਰੀਏ ਵਿੱਚ ਟਮਾਟਰ ਲਗਾਇਆ ਜਾਂਦਾ ਹੈ, ਸਬਜ਼ੀ ਉਗਾਈ ਜਾਦੀ ਹੈ। ਸੋ, ਇਸ ਵਾਸਤੇ ਮਾਹਿਰਾਂ ਦੇ ਨਾਲ ਰਾਇ ਕਰਕੇ ਕੈਲੰਡਰ ਵੀ ਠੀਕ ਕਰ ਲਿਆ ਜਾਵੇ। ਜਦੋਂ ਕਿਸਾਨ ਨੂੰ ਪਾਣੀ ਦੀ ਲੋੜ ਹੈ ਉਦੋਂ ਪਾਣੀ ਦਿਤਾ ਜਾਵੇ।

ਬ.ਕ./ਬ.ਸ/29.6.22/2.45

ਕੱਲ੍ਹ ਜਗਦੀਪ ਸਿੰਘ ਜੀ ਨੇ ਵੀ ਸਵਾਲ ਉਠਾਇਆ ਸੀ ਕਿ ਅਸੀਂ ਹਰੀਕੇ ਪੱਤਣ ਤੋਂ ਪਾਣੀ ਲੈਂਦੇ ਹਾਂ ਪਰ ਉਸ ਦਾ ਪਾਣੀ ਬਹੁਤ ਮਾੜਾ ਹੈ। ਉਸ ਝੀਲ ਨੂੰ ਸਾਫ ਕਰਕੇ ਪਾਣੀ ਦਿੱਤਾ ਜਾਵੇ, ਜਿਸ ਨਾਲ ਸਾਡੇ ਏਰੀਏ ਵਿੱਚ ਬਿਮਾਰੀਆਂ ਤੋਂ ਬਚਾਅ ਹੋਵੇਗਾ ਅਤੇ ਕਿਸਾਨ ਵੀ ਖੁਸ਼ਹਾਲ ਹੋਵੇਗਾ।

**ਮਾਨਯੋਗ ਸਪੀਕਰ** : ਮੈਂਬਰ ਸਾਹਿਬ, ਤੁਹਾਡਾ ਸਵਾਲ ਠੀਕ ਹੈ ਪਰ ਇਹ ਵੱਖਰਾ ਸਵਾਲ ਬਣਦਾ ਹੈ। ਜੇਕਰ ਮੰਤਰੀ ਸਾਹਿਬ ਇਸ ਬਾਰੇ ਜਵਾਬ ਦੇਣਾ ਚਾਹੁਣ ਤਾਂ ਉਨ੍ਹਾਂ ਦੀ ਇੱਛਾ ਹੈ।

---

## ਰਾਜਪੁਰਾ ਆਈ.ਟੀ.ਆਈ ਵਿੱਚ ਲੜਕੇ ਅਤੇ ਲੜਕੀਆਂ ਲਈ ਨਵੇਂ ਕੋਰਸ ਸ਼ੁਰੂ ਕਰਨਾ

*208. **ਸ਼੍ਰੀਮਤੀ ਨੀਨਾ ਮਿੱਤਲ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਰਾਜਪੁਰਾ ਵਿੱਚ ਲੜਕੇ ਅਤੇ ਲੜਕੀਆਂ ਲਈ ਦੋਨਾਂ ਦਾ ਇੱਕ ਇੱਕ ਆਈ.ਟੀ.ਆਈ ਹੈ, ਜਿਨ੍ਹਾਂ ਦਾ ਇਨਫ੍ਰਾਸਟ੍ਰਕਚਰ ਬਹੁਤ ਪੁਰਾਣਾ ਹੋ ਚੁੱਕਾ ਹੈ ਅਤੇ ਕੋਰਸ ਵੀ ਨਾਂ-ਮਾਤਰ ਹਨ; ਜੇਕਰ ਅਜਿਹਾ ਹੋਵੇ ਤਾਂ ਕੀ ਇੱਥੇ ਨਵਾਂ ਇਨਫ੍ਰਾਸਟ੍ਰਕਚਰ ਅਤੇ ਨਵੇਂ ਤਕਨੀਕੀ ਕੋਰਸ ਸ਼ੁਰੂ ਕਰਵਾਏ ਜਾਣਗੇ ਤਾਂ ਜੋ ਨੌਜਵਾਨਾਂ ਲਈ ਨਵੇਂ ਰੋਜ਼ਗਾਰ ਦੇ ਸਾਧਨ ਬਣ ਸਕਣ?

**ਸ਼੍ਰੀ ਗੁਰਮੀਤ ਸਿੰਘ ਮੀਤ ਹੇਅਰ (ਸਿੱਖਿਆ ਮੰਤਰੀ)** : ਹਾਂ ਜੀ, ਲੜਕੇ ਅਤੇ ਲੜਕੀਆਂ ਲਈ ਦੋਨਾਂ ਦਾ ਇੱਕ ਇੱਕ ਆਈ.ਟੀ.ਆਈ ਹੈ। ਉਦਯੋਗਿਕ ਸਿਖਲਾਈ ਸੰਸਥਾ, ਰਾਜਪੁਰਾ ਅਤੇ ਉਦਯੋਗਿਕ ਸਿਖਲਾਈ ਸੰਸਥਾ (ਇਸਤਰੀਆਂ), ਰਾਜਪੁਰਾ ਦਾ ਇਨਫ੍ਰਾਸਟ੍ਰਕਚਰ ਬਹੁਤ ਪੁਰਾਣਾ ਨਹੀਂ ਹੈ ਅਤੇ ਇਸ ਨੂੰ ਸਮੇਂ ਸਮੇਂ ਤੇ ਲੋੜ ਅਨੁਸਾਰ ਅਪਗ੍ਰੇਡ ਕੀਤਾ ਜਾਂਦਾ ਰਿਹਾ ਹੈ। ਇਨ੍ਹਾਂ ਸੰਸਥਾਵਾਂ ਵਿੱਚ ਨੌਜਵਾਨਾਂ ਨੂੰ ਨਵੇਂ ਰੋਜ਼ਗਾਰ ਦੇ ਕਾਬਲ ਬਣਾਉਣ ਹਿੱਤ ਕ੍ਰਮਵਾਰ 12 ਅਤੇ 8 ਤਕਨੀਕੀ ਕੋਰਸ ਚੱਲ ਰਹੇ ਹਨ। ਇਸ ਤੋਂ ਇਲਾਵਾ ਇਨ੍ਹਾਂ ਸੰਸਥਾਵਾਂ ਵਿੱਚ ਸੈਸ਼ਨ 2022-2023 ਤੋਂ ਉਦਯੋਗਿਕ ਸਿਖਲਾਈ ਸੰਸਥਾ ਰਾਜਪੁਰਾ ਵਿਖੇ ਇੰਡਸਟ੍ਰੀਅਲ ਪੇਂਟਰ ਅਤੇ ਉਦਯੋਗਿਕ ਸਿਖਲਾਈ ਸੰਸਥਾ (ਇਸਤਰੀਆਂ) ਰਾਜਪੁਰਾ ਵਿਖੇ ਫੈਸ਼ਨ ਡਿਜ਼ਾਇਨਿੰਗ ਟੈਕਨਾਲੋਜੀ ਅਤੇ ਸੀਵਿੰਗ ਟੈਕਨਾਲੋਜੀ ਨਵੇਂ ਕੋਰਸ ਸ਼ੁਰੂ ਕੀਤੇ ਜਾ ਰਹੇ ਹਨ।

**ਸ਼੍ਰੀਮਤੀ ਨੀਨਾ ਮਿੱਤਲ** : ਸਪੀਕਰ ਸਾਹਿਬ, ਤੁਹਾਡੇ ਮਾਧਿਅਮ ਰਾਹੀਂ ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦੀ ਹਾਂ। ਇਹ ਕਹਿ ਰਹੇ ਹਨ ਕਿ ਇਨਫ੍ਰਾਸਟ੍ਰਕਚਰ ਅੱਛਾ ਹੈ ਪਰ ਅੱਜ ਦੇ ਟਾਈਮ ਉਸ ਦੀ ਚਾਰ ਦੀਵਾਰੀ ਢਹਿਣ ਵਾਲੀ ਹੈ ਅਤੇ ਛੱਤਾਂ ਵੀ ਡਿੱਗਣ ਵਾਲੀਆਂ ਹਨ। ਜਿਹੜੇ ਕੋਰਸਾਂ ਦੀ ਆਪਾਂ ਗੱਲ ਕਰ ਰਹੇ ਹਾਂ, ਇਹ ਸਫੀਸ਼ੀਐਂਟ ਨਹੀਂ ਹਨ, ਬਹੁਤ ਥੋੜ੍ਹੇ ਕੋਰਸ ਚੱਲ ਰਹੇ ਹਨ। ਜੇ ਹੋਰ ਕੋਰਸ ਬਣਾਏ ਜਾਣ ਤਾਂ ਰਾਜਪੁਰਾ ਹਲਕੇ ਦੇ ਬੱਚਿਆਂ ਨੂੰ ਹੋਰ ਆਪਰਚੁਨਟੀਜ਼ ਮਿਲ ਸਕਦੀਆਂ ਹਨ।

**ਮੰਤਰੀ** : ਸਰ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਸੈਸ਼ਨ ਵਿੱਚ ਆਲਰੇਡੀ ਨਵੇਂ ਕੋਰਸ ਸ਼ੁਰੂ ਕੀਤੇ ਜਾ ਰਹੇ ਹਨ। ਬਾਕੀ ਹੋਰ ਵੀ ਜਿਹੜੇ ਕੋਰਸ ਕਹਿਣਗੇ, ਉਸ ਤਜਵੀਜ਼ ਤੇ ਸਰਕਾਰ ਗੌਰ ਕਰ ਲਵੇਗੀ। ਇਹ ਡਿਪਾਰਟਮੈਂਟ ਸੀ.ਐਮ ਸਾਹਿਬ ਕੋਲ ਹੈ। ਮੈਨੂੰ ਹੁਣੇ ਹੀ ਇਹ ਜਵਾਬ ਭੇਜੇ ਗਏ ਹਨ ਅਤੇ ਮੈਂ

ਉਨ੍ਹਾਂ ਦੇ ਬਿਹਾਫ ਤੇ ਬੋਲ ਰਿਹਾ ਹਾਂ। ਅੱਜ ਸਮੇਂ ਦੀ ਜ਼ਰੂਰਤ ਵੀ ਹੈ। ਅੱਜ ਪੰਜਾਬ ਦੀ ਇੰਡਸਟਰੀ ਦੀ ਜੋ ਰਿਕੁਆਇਰਮੈਂਟ ਹੈ, ਮੈਨੂੰ ਲਗਦਾ ਹੈ ਕਿ ਸਾਡੇ ਇੰਸਟੀਚਿਊਟਸ ਉਹ ਪ੍ਰੋਵਾਈਡ ਨਹੀਂ ਕਰਵਾ ਰਹੇ। ਸ਼ਾਇਦ ਇਸੇ ਕਾਰਨ ਕਈ ਵਾਰ ਇੰਡਸਟਰੀ ਵਿੱਚ ਬਾਹਰਲੇ ਸੂਬਿਆਂ ਦੇ ਬੱਚੇ ਕੰਮ ਕਰ ਰਹੇ ਹਨ ਕਿਉਂਕਿ ਬੱਚਿਆਂ ਨੂੰ ਸਕਿੱਲ ਪ੍ਰੋਵਾਈਡ ਨਹੀਂ ਹੋ ਰਿਹਾ। ਸਰਕਾਰ ਇਸ ਵੱਲ ਖਾਸ ਧਿਆਨ ਦੇ ਰਹੀ ਹੈ ਤਾਂ ਜੋ ਇੰਡਸਟਰੀ ਦੀ ਰਿਕੁਆਇਰਮੈਂਟ ਵਾਸਤੇ ਬੱਚਿਆਂ ਨੂੰ ਸਕਿੱਲ ਪ੍ਰੋਵਾਈਡ ਕਰਵਾ ਸਕੀਏ ਅਤੇ ਪੰਜਾਬ ਦੀ ਇੰਡਸਟਰੀ ਦੀ ਜ਼ਰੂਰਤ ਪੰਜਾਬ ਵਿਚੋਂ ਪੂਰੀ ਹੋ ਸਕੇ। ਜੋ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਹਾਲਾਤ ਠੀਕ ਨਹੀਂ ਹੈ, ਬਾਊਂਡਰੀ ਵਾਲ ਨਹੀਂ ਹੈ, ਛੱਤਾਂ ਠੀਕ ਨਹੀਂ ਹਨ। ਸਰਕਾਰ ਦੀ ਪ੍ਰਾਇਰਟੀ ਐਜੂਕੇਸ਼ਨ ਹੈ। ਵਿੱਤ ਮੰਤਰੀ ਸਾਹਿਬ ਇੱਥੇ ਨਹੀਂ ਹਨ, ਮੈਂ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਸਾਰੇ ਸਕੂਲਾਂ ਦੀ ਬਾਊਂਡਰੀ ਵਾਲ ਕਰਨ ਵਾਸਤੇ ਬਜਟ ਰੱਖਿਆ ਹੈ। ਇਹ ਡਿਪਾਰਟਮੈਂਟ ਮੁੱਖ ਮੰਤਰੀ ਸਾਹਿਬ ਕੋਲ ਹੈ ਅਤੇ ਇਸ ਵਾਸਤੇ ਵੀ ਜ਼ਰੂਰ ਬਜਟ ਪ੍ਰੋਵਾਈਡ ਕਰਵਾ ਦਿੱਤਾ ਜਾਵੇਗਾ।

**ਸ਼੍ਰੀਮਤੀ ਨੀਨਾ ਮਿੱਤਲ** : ਧੰਨਵਾਦ ਜੀ।

**ਸਰਦਾਰ ਕੁਲਵੰਤ ਸਿੰਘ ਸਿੱਧੂ** : ਬਹੁਤ ਬਹੁਤ ਧੰਨਵਾਦ, ਸਪੀਕਰ ਸਾਹਿਬ। ਮੈਂ ਆਪ ਜੀ ਦੇ ਰਾਹੀਂ ਮੰਤਰੀ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਆਤਮ ਨਗਰ ਵਿਖੇ ਇਕ ਆਈ.ਟੀ.ਆਈ ਕਾਲਜ ਹੈ। ਜਿਵੇਂ ਭੈਣ ਨੀਨਾ ਮਿੱਤਲ ਜੀ ਨੇ ਕਿਹਾ ਹੈ, ਉਸੇ ਪ੍ਰਕਾਰ ਦੇ ਉਥੇ ਹਾਲਾਤ ਹਨ ਜੋ ਕਿ ਵਧੀਆ ਨਹੀਂ ਹਨ। ਉਥੇ ਬਹੁਤ ਕਮੀਆਂ ਹਨ। ਜਿਹੜਾ ਬੱਚਿਆਂ ਲਈ ਖੇਡਣ ਵਾਲਾ ਗਰਾਉਂਡ ਹੈ...

**ਮਾਨਯੋਗ ਸਪੀਕਰ** : ਇਹ ਵੱਖਰਾ ਸਵਾਲ ਬਣਦਾ ਹੈ।

**ਸਰਦਾਰ ਕੁਲਵੰਤ ਸਿੰਘ ਸਿੱਧੂ** : ਸਾਡੇ ਤੇ ਕਿਰਪਾ ਕਰ ਦਿਓ।

**ਮਾਨਯੋਗ ਸਪੀਕਰ** : ਇਹ ਵੱਖਰਾ ਸਵਾਲ ਬਣਦਾ ਹੈ ਅਤੇ ਮਹਿਕਮਾ ਵੀ ਉਨ੍ਹਾਂ ਕੋਲ ਨਹੀਂ ਹੈ। ਹਾਂ ਜੀ, ਡਾਕਟਰ ਬਲਬੀਰ ਸਿੰਘ ਜੀ।

**ਡਾਕਟਰ ਬਲਬੀਰ ਸਿੰਘ** : ਬਹੁਤ ਬਹੁਤ ਧੰਨਵਾਦ, ਸਪੀਕਰ ਸਾਹਿਬ। ਇਹ ਕਿਹਾ ਜਾਂਦਾ ਹੈ ਕਿ ਜਿਹੜੇ ਬੱਚੇ ਨੇ ਆਈ.ਟੀ.ਆਈ ਕਰ ਲਈ, ਉਹ ਜ਼ਿੰਦਗੀ ਵਿੱਚ ਕਦੇ ਭੁੱਖਾ ਨਹੀਂ ਮਰਦਾ, ਉਹ ਆਪਣਾ ਕੰਮ ਸ਼ੁਰੂ ਕਰਕੇ ਖੁਦ ਵੀ ਐਂਟਰਪ੍ਰਨਿਓਰ ਬਣ ਜਾਂਦਾ ਹੈ। ਜਿਸ ਤਰ੍ਹਾਂ ਆਪਾਂ ਸੋਚ ਰਹੇ ਹਾਂ ਕਿ ਆਉਣ ਵਾਲੇ ਸਮੇਂ ਵਿੱਚ ਨਵੀਂ ਇੰਡਸਟਰੀ ਲਗਾਉਣੀ ਹੈ, ਉਸ ਵਿੱਚ ਸਭ ਤੋਂ ਵੱਡਾ ਗੈਪ ਸਕਿੱਲ ਦਾ ਹੈ। ਆਪਾਂ ਨੂੰ ਸਕਿੱਲਡ ਲੇਬਰ ਨਹੀਂ ਮਿਲਦੀ।

**ਮਾਨਯੋਗ ਸਪੀਕਰ** : ਤੁਸੀਂ ਕੋਈ ਸਵਾਲ ਪੁੱਛਣਾ ਹੈ?

**ਡਾਕਟਰ ਬਲਬੀਰ ਸਿੰਘ** : ਸਵਾਲ ਇਹ ਹੈ ਕਿ ਨੀਨਾ ਜੀ ਨੇ ਨਵੇਂ ਕੋਰਸ ਦੇਣ ਦੀ ਗੱਲ ਕੀਤੀ ਹੈ। ਉਦਾਹਰਣ ਦੇ ਤੌਰ ਤੇ ਹੋਸਪੀਟਲ ਇੰਜੀਨੀਅਰਿੰਗ ਬਾਰੇ ਕੋਈ ਕੋਰਸ ਨਹੀਂ ਹੈ। ਪੂਰੇ ਦੇਸ਼ ਵਿੱਚ ਉਸ ਦੀ ਡਿਮਾਂਡ ਹੈ ਪਰ ਕਿਤੇ ਵੀ ਇਸ ਦਾ ਇੰਸਟੀਚਿਊਟ ਨਹੀਂ ਹੈ। ਸ਼ੂਗਰ ਟੈਕਨੋਲਜੀ ਬਾਰੇ ਨਹੀਂ ਹੈ, ਬਾਇਓਗੈਸ ਬਾਰੇ ਨਹੀਂ ਹੈ, ਸੋਲਰ ਪਾਵਰ ਸਬੰਧੀ ਬਹੁਤ ਘੱਟ ਇੰਜੀਨੀਅਰ ਅਵੇਲੇਬਲ ਹਨ। ਕੁਝ ਜਿਹੜੇ ਐਗਰੋ ਬੇਸਡ ਕੋਰਸ ਹਨ, ਉਨ੍ਹਾਂ ਨਾਲ ਸਬੰਧਤ ਕੋਰਸ ਸ਼ੁਰੂ ਕੀਤੇ ਜਾਣ। ਮੈਂ ਮਾਨਯੋਗ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪਟਿਆਲਾ ਵਿੱਚ ਲੜਕੇ ਅਤੇ ਲੜਕੀਆਂ ਦਾ ਬਹੁਤ ਵੱਡਾ ਆਈ.ਟੀ.ਆਈ ਹੈ, ਉਸ ਵਿੱਚ ਸਟਾਫ ਅਤੇ ਇਕੁਇਪਮੈਂਟ ਦੀ ਸ਼ਾਰਟੇਜ ਹੈ।

29.6.2022 Kramjit Kur , Rajnish Kumar 2.50

**ਮਾਨਯੋਗ ਸਪੀਕਰ:** ਇਹ ਫੋਰਮ ਬੇਨਤੀ ਦਾ ਨਹੀਂ ਹੈ, ਇਹ ਕੁਐਸਚਨ ਕਰਨ ਦਾ ਹੈ, ਤੁਹਾਡੀ ਗੱਲ ਆ ਗਈ ਹੈ। ਥੈਂਕਿਊ। ਮੰਤਰੀ ਜੀ, ਕੀ ਤੁਸੀਂ ਜਵਾਬ ਦੇਣਾ ਚਾਹੁੰਦੇ ਹੋ?

**ਮੰਤਰੀ :** ਸਪੀਕਰ ਸਾਹਿਬ, ਵੈਸੇ ਇਹ ਡਿਪਾਰਟਮੈਂਟ ਮੇਰਾ ਨਹੀਂ ਹੈ ਪਰ ਮੈਂਬਰ ਸਾਹਿਬ ਨੇ ਜੋ ਬੜੇ ਅੱਛੇ ਕੋਰਸਿਜ਼ ਦੇ ਨਾਮ ਲਏ ਹਨ। ਮੈਂ ਇਸ ਗੱਲ ਨਾਲ ਬਿਲਕੁਲ ਸਹਿਮਤ ਹਾਂ ਕਿ ਪੰਜਾਬ ਵਿੱਚ ਉਹੀ ਕੁਝ ਪੜ੍ਹਾਇਆ ਜਾਵੇ ਜਿਸ ਦੀ ਜ਼ਰੂਰਤ ਹੈ। ਸਾਡੀ ਸਰਕਾਰ ਦੀ ਤਾਂ ਵਿਚਾਰਧਾਰਾ ਵੀ ਇਹ ਹੀ ਹੈ ਕਿ ਸਰਕਾਰ ਲੋਕਾਂ ਤੋਂ ਪੁੱਛ ਕੇ ਚੱਲੇ। ਅਸੀਂ ਬਜਟ ਵੀ ਲੋਕਾਂ ਤੋਂ ਪੁੱਛ ਕੇ ਤਿਆਰ ਕੀਤਾ ਹੈ। ਅਸੀਂ ਆਉਣ ਵਾਲੇ ਸਮੇਂ ਵਿੱਚ ਸਾਰੇ ਇੰਡਸਟਰੀਲਿਸਟਾਂ ਨੂੰ ਵੀ ਬੁਲਾ ਕੇ ਪੁੱਛ ਰਹੇ ਹਾਂ ਕਿ ਤੁਸੀਂ ਦੱਸੋ ਕਿ ਕੀ ਕੁਝ ਸੋਧ ਕਰਨ ਦੀ ਜ਼ਰੂਰਤ ਹੈ ਅਤੇ ਤੁਹਾਡੇ ਨਾਲ ਸਬੰਧਤ ਸੈਕਟਰ ਵਿੱਚ ਕਮੀਆਂ-ਪੇਸ਼ੀਆਂ ਕਿੱਥੇ ਹਨ। ਸਰ, ਜਿਹੜੇ ਇਹ ਕੋਰਸਿਜ਼ ਵੀ ਚਾਹੀਦੇ ਹਨ, ਕਿਉਂਕਿ ਸਾਡੀ ਸਰਕਾਰ ਆਉਣ ਵਾਲੇ ਸਮੇਂ ਵਿੱਚ ਸਾਰਿਆਂ ਨਾਲ ਮੀਟਿੰਗਾਂ ਕਰ ਰਹੀ ਹੈ। ਜੋ ਵੀ ਮੈਂਬਰ ਸਾਹਿਬ ਨੇ ਸੁਝਾਅ ਦਿੱਤੇ ਹਨ, ਅਸੀਂ ਸੀ.ਐਮ. ਸਾਹਿਬ ਨਾਲ ਮੀਟਿੰਗ ਕਰਕੇ, ਜਿਹੜੇ ਕੋਰਸਿਜ਼ ਦੀ ਇਨ੍ਹਾਂ ਨੇ ਗੱਲ ਕੀਤੀ ਹੈ, ਮੈਂ ਉਮੀਦ ਕਰਦਾ ਹਾਂ ਕਿ ਉਨ੍ਹਾਂ ਕੋਰਸਾਂ ਨੂੰ ਚਲਾਇਆ ਜਾਵੇਗਾ।

**ਸਰਦਾਰ ਰੁਪਿੰਦਰ ਸਿੰਘ:** ਸਪੀਕਰ ਸਾਹਿਬ, ਧੰਨਵਾਦ ਜੀ। ਸਭ ਤੋਂ ਪਹਿਲਾਂ ਮੈਂ ਆਪ ਜੀ ਦਾ ਧੰਨਵਾਦ ਕਰਦਾ ਹਾਂ, ਕਿਉਂਕਿ ਮੈਂ ਪਹਿਲੀ ਵਾਰ ਇਸ ਸਦਨ ਵਿੱਚ ਬੱਸੀ ਪਠਾਣਾਂ ਹਲਕੇ ਤੋਂ ਚੁਣ ਕੇ ਆਇਆ ਹਾਂ ਅਤੇ ਮੈਂ ਪਹਿਲੀ ਵਾਰ ਹੀ ਬੋਲ ਰਿਹਾ ਹਾਂ। ਇੱਥੇ ਆਈ.ਟੀ.ਆਈਜ਼ ਦੀ ਗੱਲ ਹੋ ਰਹੀ ਹੈ। ਮੈਂ ਤੁਹਾਡੇ ਮਾਧਿਅਮ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਮੇਰੇ ਬੱਸੀ ਪਠਾਣਾ ਹਲਕੇ ਵਿੱਚ ਇੱਕ ਆਈ.ਟੀ.ਆਈ. ਹੈ ਜਿਹੜੀ ਕਿ ਬਹੁਤ ਪੁਰਾਣੀ ਹੈ ਅਤੇ ਕਦੇ ਸਮਾਂ ਹੁੰਦਾ ਸੀ, ਜਦੋਂ ਕੋਈ ਗੱਲ ਕਰਦਾ ਸੀ ਕਿ ਮੈਂ ਨੌਕਰੀ ਲੱਗਣਾ ਹੈ ਤਾਂ ਲੋਕ ਉਸ ਨੂੰ ਕਹਿੰਦੇ ਹੁੰਦੇ ਸੀ ਕਿ ਤੂੰ ਕਿਤੇ ਬਹੁਤ ਆਈ.ਟੀ.ਆਈ. ਕੀਤੀ ਹੋਈ ਹੈ। ਉਦੋਂ ਇਸ

ਆਈ.ਟੀ.ਆਈ ਵਿੱਚ 25 ਤੋਂ ਵੱਧ ਕੋਰਸਿਜ਼ ਹੁੰਦੇ ਸੀ ਪਰ ਅੱਜ ਦੀ ਡੇਟ ਵਿੱਚ ਸਿਰਫ 5-6 ਕੋਰਸਿਜ਼ ਹੀ ਰਹਿ ਗਏ ਹਨ। ਉਸਦੀ ਬਹੁਤ ਬੁਰੀ ਹਾਲਤ ਹੈ ਅਤੇ ਮੈਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਆਈ.ਟੀ.ਆਈ. ਸਬੰਧੀ ਇਨ੍ਹਾਂ ਦਾ ਕੀ ਵਿਚਾਰ ਹੈ ਅਤੇ ਇਸ ਵਾਸਤੇ ਕੀ ਕੁਝ ਕੀਤਾ ਜਾ ਸਕਦਾ ਹੈ?

**ਮਾਨਯੋਗ ਸਪੀਕਰ:** ਸਰਦਾਰ ਰੁਪਿੰਦਰ ਸਿੰਘ ਜੀ, ਤੁਸੀਂ ਪਹਿਲੀ ਵਾਰੀ ਸਦਨ ਵਿੱਚ ਬੋਲੇ ਹੋ ਜਿਸ ਕਾਰਨ ਅਸੀਂ ਤੁਹਾਨੂੰ ਟੋਕਿਆ ਨਹੀਂ। ਇਸ ਵਾਸਤੇ ਵੱਖਰਾ ਸਵਾਲ ਬਣਦਾ ਹੈ। ਥੈਂਕਿਊ।

**ਸਰਦਾਰ ਰੁਪਿੰਦਰ ਸਿੰਘ:** ਧੰਨਵਾਦ ਜੀ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 299**

**ਮਾਨਯੋਗ ਸਪੀਕਰ:**ਇਹ ਪ੍ਰਸ਼ਨ ਮੁਲਤਵੀ ਕੀਤਾ ਜਾਂਦਾ ਹੈ।

---

## ਕੰਡੀ ਏਰੀਏ ਵਿੱਚ ਬਿਜਲੀ ਦੀ ਸਮੱਸਿਆ

***256. ਸ਼੍ਰੀ ਨਰੇਸ਼ ਪੁਰੀ:** ਕੀ ਬਿਜਲੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਕੰਡੀ ਏਰੀਆ ਵਿੱਚ ਬਿਜਲੀ ਦੀ 24 ਘੰਟੇ ਸਪਲਾਈ ਲਈ ਯੋਗ ਉਪਰਾਲੇ ਕਰੇਗੀ, ਜੇਕਰ ਹਾਂ ਤਾਂ ਕਦੋਂ ਤੱਕ?

**ਸਰਦਾਰ ਹਰਭਜਨ ਸਿੰਘ:** ਹਾਂ ਜੀ, ਕੰਡੀ ਖੇਤਰ ਨੂੰ ਪਹਿਲਾਂ ਹੀ 24 ਘੰਟੇ ਨਿਰਵਿਘਨ ਬਿਜਲੀ ਸਪਲਾਈ ਦਿੱਤੀ ਜਾ ਰਹੀ ਹੈ।

**ਸ਼੍ਰੀ ਨਰੇਸ਼ ਪੁਰੀ:** ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਧਾਰ ਬਲਾਕ ਦਾ ਏਰੀਆ ਹੈ, ਤੁਸੀਂ ਵੀ ਉਥੇ ਵਿਜ਼ਿਟ ਕਰਕੇ ਆਏ ਹੋ। ਇਹ ਬੜਾ ਖੂਬਸੂਰਤ ਇਲਾਕਾ ਹੈ। ਸਾਡਾ ਰਣਜੀਤ ਸਾਗਰ, ਥੀਨ ਡੈਮ ਇਸੇ ਇਲਾਕੇ ਦੀ ਦੇਣ ਹੈ। ਜਿਸ ਤਰ੍ਹਾਂ ਕਿਹਾ ਜਾਂਦਾ ਹੈ ਕਿ ਚਿਰਾਗ ਥੱਲੇ ਹਨ੍ਹੇਰਾ, ਉਥੇ ਉਹੀ ਹਿਸਾਬ ਹੈ ਜੀ। ਮੈਂ ਚਾਹਵਾਂਗਾ ਕਿ ਮੰਤਰੀ ਜੀ ਇਸ ਇਲਾਕੇ ਵਾਸਤੇ ਬਿਜਲੀ ਦਾ ਕੋਈ ਸਪੈਸ਼ਲ ਪੈਕੇਜ ਦੇਣ, ਉਥੇ ਬਿਜਲੀ ਯੂਨਿਟਾਂ ਦੇ ਬਿਲਾਂ ਵਿੱਚ ਰਿਆਇਤ ਕਰਨ ਅਤੇ ਇਹ ਯਕੀਨੀ ਬਣਾਉਣ ਕਿ ਉਥੇ ਲਾਈਟ ਦੀ ਕਮੀ ਨਾ ਰਹੇ। ਮੇਰਾ ਇਹ ਸਵਾਲ ਹੈ ਜੀ।

**ਮਾਨਯੋਗ ਸਪੀਕਰ:** ਮੰਤਰੀ ਜੀ, ਕੀ ਤੁਸੀਂ ਉਥੇ ਕੋਈ ਸਪੈਸ਼ਲ ਪੈਕੇਜ ਦਿਉਗੇ?

**ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਕੰਡੀ ਖੇਤਰ ਵਿੱਚ ਕੁੱਲ 494 ਫੀਡਰ ਹਨ। ਜਿਨ੍ਹਾਂ ਵਿੱਚੋਂ 329 ਮਿਕਸਡ ਲੋਡ ਫੀਡਰ ਹਨ ਜੋ ਕਿ ਘਰੇਲੂ ਵਪਾਰਕ, ਉਦਯੋਗ ਅਤੇ ਖੇਤੀਬਾੜੀ ਮਿਕਸਡ ਲੋਡ ਨਾਲ ਸਬੰਧਿਤ ਹਨ। ਉਥੇ 75 ਖੇਤੀਬਾੜੀ ਫੀਡਰ ਹਨ ਅਤੇ 90 ਸ਼ਹਿਰੀ ਪੱਧਰ ਤੇ ਸਪਲਾਈ ਫੀਡਰ ਚੱਲ ਰਹੇ ਹਨ ਜਿਨ੍ਹਾਂ ਤੋਂ

ਪਹਿਲਾਂ ਹੀ 24 ਘੰਟੇ ਲਈ ਬਿਜਲੀ ਸਪਲਾਈ ਦਿੱਤੀ ਜਾ ਰਹੀ ਹੈ। ਜਿੱਥੋਂ ਤੱਕ ਮੈਂਬਰ ਸਾਹਿਬ ਦਾ ਸਵਾਲ ਹੈ ਕਿ ਕੀ ਇਸ ਬਾਰੇ ਕੋਈ ਵੱਖਰੀ ਰਿਆਇਤ ਦਿੱਤੀ ਜਾਵੇਗੀ, ਇਸ ਸਬੰਧੀ ਵਿਭਾਗ ਨਾਲ ਅਤੇ ਮਾਨਯੋਗ ਮੁੱਖ ਮੰਤਰੀ ਨਾਲ ਸਲਾਹ ਮਸ਼ਵਰਾ ਕਰਕੇ ਇਨ੍ਹਾਂ ਨੂੰ ਦੱਸਿਆ ਜਾਵੇਗਾ।

**ਸ਼੍ਰੀ ਨਰੇਸ਼ ਪੁਰੀ:** ਸਪੀਕਰ ਸਾਹਿਬ, ਜਿਸ ਤਰ੍ਹਾਂ ਮੰਤਰੀ ਜੀ ਨੇ ਕਿਹਾ ਹੈ ਕਿ ਉਥੇ 24 ਘੰਟੇ ਲਈ ਲਾਈਟ ਆਉਂਦੀ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਅਨਫੇਵਰੇਬਲ ਸੀਜ਼ਨ ਹੁੰਦਾ ਹੈ, ਕੰਡੀਸ਼ਨਜ਼ ਹੁੰਦੀਆਂ ਹਨ ਅਤੇ ਹਨੇਰੀਆਂ ਝੱਖੜ ਆਉਂਦੇ ਹਨ ਤਾਂ ਉਥੇ 4-4, 6-6 ਦਿਨ ਲਾਈਟ ਬੰਦ ਰਹਿੰਦੀ ਹੈ। ਸਰ, ਮੈਂ ਥੋੜ੍ਹੀ ਜਿਹੀ ਐਡੀਸ਼ਨ ਕਰ ਰਿਹਾ ਹਾਂ, ਗੁਸਤਾਖੀ ਮੁਆਫ ਕਰਨਾ ਜੀ। ਸਾਡੇ ਜਲ ਮੰਤਰੀ ਜੀ ਨੇ ਮੇਰੇ ਸਵਾਲ ਦਾ ਜਵਾਬ ਦਿੱਤਾ ਸੀ ਕਿ ਉਥੇ ਲੋਕਾਂ ਨੂੰ ਝੀਲ ਦਾ ਪਾਣੀ ਸਪਲਾਈ ਕੀਤਾ ਜਾ ਰਿਹਾ ਹੈ। ਸਪੀਕਰ ਸਾਹਿਬ, ਜੇਕਰ ਲਾਈਟ ਹੋਵੇਗੀ ਤਾਂ ਹੀ ਝੀਲ ਦਾ ਸਾਈਫਨ ਆਊਟ ਕਰਕੇ ਆਪਾਂ ਲੋਕਾਂ ਨੂੰ ਪਾਣੀ ਦੇਵਾਂਗੇ। ਸਾਡੇ ਹਾਊਸ ਵਿੱਚ ਮੈਂਬਰ ਸਾਹਿਬ ਬੈਠੇ ਹਨ। ਆਪਾਂ ਇਮੈਜਿਨ ਕਰਕੇ ਦੇਖੀਏ ਕਿ ਕੀ ਆਪਾਂ ਗਿਲਾਸ ਭਰ ਕੇ ਝੀਲ ਦਾ ਪਾਣੀ ਪੀ ਸਕਦੇ ਹਾਂ? ਉਥੇ ਫਿਲਟਰੇਸ਼ਨ ਦਾ ਕੋਈ ਵੀ ਸਾਧਨ ਨਹੀਂ ਹੈ ਔਰ ਝੀਲ ਵਿੱਚ ਐਕੁਏਟਿਕ ਲਾਈਫ ਵੀ ਹੈ, ਮੱਛੀਆਂ ਅਤੇ ਪਾਣੀ ਵਾਲੇ ਹੋਰ ਜਾਨਵਰ ਉਸ ਵਿੱਚ ਹਨ। ਉਸ ਵਿੱਚੋਂ ਫੀਕਲ ਮੈਟਲ ਦੀ ਸਮੈੱਲ ਆਉਂਦੀ ਹੈ, ਇਹ ਦੇਖਿਆ ਜਾਵੇ ਕਿ ਲੋਕ ਉਹ ਪਾਣੀ ਕਿਸ ਤਰ੍ਹਾਂ ਪੀਂਦੇ ਹੋਣਗੇ। ਮੈਂ ਇਹ ਸੋਚ ਕੇ ਹੈਰਾਨ ਹਾਂ ਕਿ ਲੋਕ ਕਿਸ ਤਰ੍ਹਾਂ ਸਰਵਾਈਵ ਕਰ ਸਕਦੇ ਹਨ। ਬਹੁਤ ਬਹੁਤ ਧੰਨਵਾਦ ਜੀ।

29.06.2022/02.55/ਹਰਪ੍ਰੀਤ ਸਿੰਘ/ਰਜਨੀਸ਼ ਕੁਮਾਰ

**ਮੰਤਰੀ:** ਜਿਸ ਤਰ੍ਹਾਂ ਮੈਂਬਰ ਸਾਹਿਬ ਨੇ ਦੱਸਿਆ ਹੈ ਕਿ ਉਥੇ ਦੋ-ਦੋ ਚਾਰ-ਚਾਰ ਦਿਨ ਬਿਜਲੀ ਬੰਦ ਰਹਿੰਦੀ ਹੈ। ਇਸ ਤਰ੍ਹਾਂ ਦੇ ਕੋਈ ਵੀ ਹਾਲਾਤ ਨਹੀਂ ਹਨ। ਕਈ ਵਾਰ ਕੋਈ ਜ਼ਿਆਦਾ ਹਨੇਰੀ ਜਾਂ ਝੱਖੜ ਆਉਣ ਕਾਰਨ ਕੁੱਝ ਸਮੇਂ ਵਾਸਤੇ ਕੋਈ ਫਾਲਟ ਪੈ ਜਾਂਦਾ ਹੈ, ਜਿਸ ਨੂੰ ਜਲਦੀ ਹੀ ਰਿਪੇਅਰ ਕਰ ਦਿੱਤਾ ਜਾਂਦਾ ਹੈ। ਅਸੀਂ ਆਉਣ ਵਾਲੇ ਸਮੇਂ ਵਿਚ ਕੋਸ਼ਿਸ਼ ਕਰਾਂਗੇ ਕਿ ਇਹ ਫਾਲਟ ਘੱਟ ਤੋਂ ਘੱਟ ਪੈਣ।

**ਸ਼੍ਰੀ ਨਰੇਸ਼ ਪੁਰੀ :** ਸਪੀਕਰ ਸਾਹਿਬ, ਸਪਲੀਮੈਂਟਰੀ ।

**ਮਾਨਯੋਗ ਸਪੀਕਰ:** ਮੈਂਬਰ ਸਾਹਿਬ, ਵੈਸੇ ਤਾਂ ਦੋ ਸਪਲੀਮੈਂਟਰੀਜ਼ ਹੁੰਦੀਆਂ ਹਨ ਪਰ ਚਲੋ, ਦੱਸੋ ਕੀ ਪੁੱਛਣਾ ਚਾਹੁੰਦੇ ਹੋ?

**ਸ਼੍ਰੀ ਨਰੇਸ਼ ਪੁਰੀ:** ਧੰਨਵਾਦ ਸਪੀਕਰ ਸਾਹਿਬ, ਜਿਵੇਂ ਮੰਤਰੀ ਸਾਹਿਬ ਨੇ ਕਿਹਾ ਹੈ ਕਿ ਅਸੀਂ 24 ਘੰਟੇ ਬਿਜਲੀ ਯਕੀਨੀ ਬਣਾਈ ਹੋਈ ਹੈ। ਇਸ ਗੱਲ ਨਾਲ ਮੈਂ ਸਹਿਮਤ ਹਾਂ। ਸਪੀਕਰ ਸਾਹਿਬ, ਧਾਰ ਬਲਾਕ ਦਾ ਇਕ ਪਿੰਡ ਹੈ ਸ਼ਾਹਪੁਰ ਕੰਢੀ।ਮੇਰੇ ਵੱਡੇ ਭਰਾ ਲਾਲ ਚੰਦ ਕਟਾਰੂਚੱਕ ਜੀ ਵੀ ਇਸ ਪਿੰਡ ਬਾਰੇ ਜਾਣਦੇ ਹਨ। ਉਥੇ ਕੱਲ੍ਹ

ਇਕ ਫਿਊਜ਼ ਲਗਾਉਣ ਵਾਸਤੇ ਬਤੌਰ ਐਮ.ਐਲ.ਏ. ਮੈਨੂੰ ਜੇ.ਈ. ਨੂੰ ਤਰਲੇ ਕਰਨੇ ਪਏ, ਫਿਰ ਜਾ ਕੇ ਫਿਊਜ਼ ਲੱਗਿਆ। ਉਥੇ ਛੋਟੇ ਛੋਟੇ ਬੱਚੇ ਬਿਜਲੀ ਨਾ ਹੋਣ ਕਾਰਨ ਕੁਰਲਾਉਂਦੇ ਸੀ। ਉਹ ਬਹੁਤ ਪਛੜਿਆ ਇਲਾਕਾ ਹੈ। ਸਪੀਕਰ ਸਾਹਿਬ, ਤੁਸੀਂ ਵੀ ਉਥੇ ਵਿਜ਼ਟ ਕਰਕੇ ਆਏ ਹੋ, ਉਹ ਬਾਹਰੋਂ ਜਿੰਨਾ ਖ਼ੂਬਸੂਰਤ ਹੈ, ਅੰਦਰੋਂ ਉਸਦੇ ਜ਼ਖਮ ਉਨੇ ਹੀ ਗਹਿਰੇ ਹਨ। ਸਾਡੇ ਮੁੱਖ ਮੰਤਰੀ ਜੀ ਮੇਰੇ ਤੇ ਬਹੁਤ ਮਿਹਰਵਾਨ ਹਨ, ਇਸ ਲਈ ਮੈਂ ਚਾਹੁੰਦਾ ਹਾਂ ਕਿ ਉਸ ਇਲਾਕੇ ਨੂੰ ਕੋਈ ਅਜਿਹੀ ਰਿਆਇਤ ਦਿਉ ਕਿ ਉਨ੍ਹਾਂ ਨੂੰ ਬਾਕੀ ਪੰਜਾਬ ਨਾਲੋਂ ਬਿਜਲੀ ਥੋੜ੍ਹੀ ਜਿਹੀ ਸਸਤੀ ਹੋਵੇ। ਮੇਰੇ ਦਸੂਹੇ ਦੇ ਐਮ.ਐਲ.ਏ. ਸਾਹਿਬ ਨੇ ਕੱਲ੍ਹ ਬੈਂਸ ਸਾਹਿਬ ਨੂੰ ਸਵਾਲ ਕੀਤਾ ਸੀ ਤਾਂ ਬੈਂਸ ਸਾਹਿਬ ਨੇ ਕਿਹਾ ਸੀ ਕਿ ਅਸੀਂ ਪੰਜਾਬ ਵਿਚ ਟੂਰਿਜ਼ਮ ਪ੍ਰਫੁਲਿਤ ਕਰਾਂਗੇ ਪਰ ਟੂਰਿਜ਼ਮ ਤਾਂ ਹੀ ਪ੍ਰਫੁਲਿਤ ਹੋਵੇਗਾ ਜੇਕਰ ਅਸੀਂ ਇਨ੍ਹਾਂ ਇਲਾਕਿਆਂ ਵੱਲ ਧਿਆਨ ਦਿਆਂਗੇ। ਧੰਨਵਾਦ ਜੀ।

**ਮਾਨਯੋਗ ਸਪੀਕਰ:** ਵੈਸੇ ਮੈਂਬਰ ਸਾਹਿਬ, ਮੈਂ ਤੁਹਾਨੂੰ ਵਧਾਈ ਦਿੰਦਾ ਹਾਂ ਕਿ ਤੁਹਾਡੀ ਝੀਲ ਵਿਚ ਐਕੁਐਟਿਕ ਲਾਈਫ ਹੈ। ਇਹ ਬਹੁਤ ਅੱਛੀ  ਗੱਲ ਹੈ। ਅਸੀਂ ਸਤਲੁਜ ’ਚੋਂ ਤਾਂ ਖਤਮ ਹੀ ਕਰ ਦਿੱਤੀ ਹੈ।

**ਡਾਕਟਰ ਰਾਜ ਕੁਮਾਰ:** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੰਢੀ ਏਰੀਏ ਦੇ ਵਿਚ ਐਗਰੀਕਲਚਰ ਅਤੇ ਡੋਮੈਸਟਿਕ ਫੀਡਰ ਅਲੱਗ ਅਲੱਗ ਕਰ ਦਿੱਤੇ ਗਏ ਹਨ, ਜਿਸ ਨਾਲ ਬਿਜਲੀ ਸਪਲਾਈ ਕਾਫੀ ਪ੍ਰਭਾਵਿਤ ਹੋਈ ਹੈ। ਕੰਢੀ ਦੇ ਇਲਾਕੇ  ਦੇ ਲੋਕਾਂ ਨੂੰ ਕਾਫੀ ਸਮੱਸਿਆਵਾਂ ਆ ਰਹੀਆਂ ਹਨ।ਮੈਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਮੰਤਰੀ ਸਾਹਿਬ ਅਜਿਹੀਆਂ ਤਕਨੀਕੀ ਸਮੱਸਿਆਵਾਂ ਨੂੰ ਜਲਦੀ ਤੋਂ ਜਲਦੀ ਹੱਲ ਕਰਵਾਉਣਗੇ?

**ਮੰਤਰੀ:** ਸਪੀਕਰ ਸਾਹਿਬ, ਕੰਢੀ ਖੇਤਰ ਵਿੱਚ ਸਿਰਫ 75 ਖੇਤੀਬਾੜੀ ਫੀਡਰ ਅਲੱਗ ਕੀਤੇ ਗਏ ਹਨ ਅਤੇ ਉਨ੍ਹਾਂ 75 ਖੇਤੀਬਾੜੀ ਫੀਡਰਾਂ ਨੂੰ ਵੀ 24 ਘੰਟੇ ਬਿਜਲੀ ਸਪਲਾਈ ਦਿੱਤੀ ਜਾ ਰਹੀ ਹੈ।

---

## ਹਲਕਾ ਬਾਘਾਪੁਰਾਣਾ ਵਿਖੇ ਖੇਡ ਸਟੇਡੀਅਮ ਬਣਾਉਣਾ

*319 **ਸਰਦਾਰ ਅਮ੍ਰਿਤਪਾਲ ਸਿੰਘ ਸੁਖਾਨੰਦ:** ਕੀ ਖੇਡਾਂ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਹਲਕਾ ਬਾਘਾਪੁਰਾਣਾ ਵਿਚ ਇਕ ਖੇਡ ਸਟੇਡੀਅਮ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹਾਂ ਤਾਂ ਕਦੋਂ ਤੱਕ?

**ਸ਼੍ਰੀ ਗੁਰਮੀਤ ਸਿੰਘ ਮੀਤ ਹੇਅਰ:** ਸ਼੍ਰੀਮਾਨ ਜੀ, ਹਲਕਾ ਬਾਘਾਪੁਰਾਣਾ ਵਿਖੇ ਖੇਡ ਸਟੇਡੀਅਮ ਸਥਾਪਿਤ ਕਰਨ ਬਾਰੇ ਅਜੇ ਕੋਈ ਵਿਚਾਰ ਨਹੀਂ ਹੈ, ਪ੍ਰੰਤੂ ਖੇਡਾਂ ਨੂੰ ਉਤਸ਼ਾਹਿਤ ਕਰਨ ਲਈ ਅਤੇ ਯੋਗ ਜਗ੍ਹਾ ਦੀ ਸ਼ਨਾਖਤ

ਉਪਰੰਤ ਵਿਭਾਗ ਫੰਡਜ਼ ਦੀ ਉਪਲੱਬਧਤਾ ਨੂੰ ਮੁੱਖ ਰੱਖਦੇ ਹੋਏ ਖੇਡ ਸਟੇਡੀਅਮ ਨੂੰ ਬਣਾਉਣ ਲਈ ਵਿਚਾਰ ਕਰ ਸਕਦਾ ਹੈ।

**ਮਾਨਯੋਗ ਸਪੀਕਰ:** ਮੈਂ ਤਾਂ ਸੁਣਿਆ ਸੀ ਕਿ ਤੁਸੀਂ ਮੈਂਬਰ ਸਾਹਿਬ ਦੀ ਕੋਈ ਗੱਲ ਮੋੜਦੇ ਹੀ ਨਹੀਂ। (ਹਾਸਾ)

**ਸਰਦਾਰ ਅਮ੍ਰਿਤਪਾਲ ਸਿੰਘ ਸੁਖਾਨੰਦ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਪਿਛਲੇ ਪੰਜ ਸਾਲਾਂ ਵਿੱਚ ਕਦੇ ਸਾਡੇ ਹਲਕੇ ਵਾਸਤੇ ਸਟੇਡੀਅਮ ਦੀ ਡਿਮਾਂਡ ਰੱਖੀ ਗਈ ਹੈ। ਇਹ ਇਸ ਕਰਕੇ ਜ਼ਰੂਰੀ ਹੈ ਕਿਉਂਕਿ ਜਦੋਂ ਅਸੀਂ ਪਿੰਡਾਂ ਵਿੱਚ ਜਾਂਦੇ ਹਾਂ ਤਾਂ ਲੋਕ ਕਹਿ ਦਿੰਦੇ ਹਨ ਕਿ ਇੱਥੇ ਤਾਂ ਸਟੇਡੀਅਮ ਮਨਜ਼ੂਰ ਹੋਇਆ ਹੈ, ਬਣਨ ਵਾਲਾ ਹੈ, ਕੋਈ ਕਹਿੰਦਾ ਹੈ ਕਿ ਪੈਸੇ ਰੱਖੇ ਹੋਏ ਹਨ। ਸੋ, ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸਾਡੇ ਹਲਕੇ ਵਿਚ ਸਟੇਡੀਅਮ ਲਈ ਕੋਈ ਡਿਮਾਂਡ ਇਸ ਸਦਨ ਵਿੱਚ ਕਦੇ ਰੱਖੀ ਗਈ ਹੈ ਜਾਂ ਨਹੀਂ?

**ਮਾਨਯੋਗ ਸਪੀਕਰ:** ਵੈਸੇ ਤਾਂ ਇਹ ਵੱਖਰਾ ਸਵਾਲ ਬਣਦਾ ਹੈ ਪਰ ਜੇਕਰ ਤੁਸੀਂ ਇਹ ਸਵਾਲ ਉਨ੍ਹਾਂ ਨੂੰ ਪਹਿਲਾਂ ਦੱਸਿਆ ਹੋਇਆ ਹੈ ਤਾਂ ਉਹ ਜ਼ਰੂਰ ਪੁੱਛ ਕੇ ਆਏ ਹੋਣਗੇ।

**ਮੰਤਰੀ:** ਸਪੀਕਰ ਸਾਹਿਬ, ਇਹ ਤਾਂ ਜਿਹੜੇ ਮੈਂਬਰ ਸਾਹਿਬ ਪਹਿਲਾਂ ਹੁੰਦੇ ਸੀ, ਉਹੀ ਦੱਸ ਸਕਦੇ ਹਨ, ਉਹ ਹੁਣ ਇੱਥੇ ਹੈ ਨਹੀਂ। ਜੇਕਰ ਉਨ੍ਹਾਂ ਨੇ ਅਜਿਹਾ ਕੀਤਾ ਹੁੰਦਾ ਤਾਂ ਫਿਰ ਇਹ ਇੱਥੇ ਨਹੀਂ ਸੀ ਆਉਂਦੇ। (ਹਾਸਾ)

**ਸਰਦਾਰ ਅਮ੍ਰਿਤਪਾਲ ਸਿੰਘ ਸੁਖਾਨੰਦ:** ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਨੂੰ ਇਹੀ ਪੁੱਛਣਾ ਚਾਹੁੰਦਾ ਹਾਂ ਕਿ ਕੀ ਆਉਣ ਵਾਲੇ ਸਮੇਂ ਵਿਚ, ਦੋ-ਤਿੰਨ ਮਹੀਨਿਆਂ ਵਿੱਚ ਕੋਈ ਵਧੀਆ ਗਰਾਉਂਡ ਬਣਾਉਣ ਦੀ ਤਜਵੀਜ਼ ਹੈ। ਇਹ ਮੈਨੂੰ ਯਕੀਨ ਦਿਵਾ ਦੇਣ, ਟਾਈਮ ਬਾਊਂਡ ਬਾਅਦ ਵਿੱਚ ਕਰ ਲਵਾਂਗੇ।

**ਮੰਤਰੀ:** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇੱਕ ਗੁਰਮੇਲ ਸਿੰਘ ਖੇਡ ਸਟੇਡੀਅਮ, ਬਾਘਾ ਪੁਰਾਣਾ, ਗੁਰਦੁਆਰਾ ਸਾਹਿਬ ਸੰਤ ਬਾਬਾ ਗੁਰਮੇਲ ਸਿੰਘ ਦੀ ਮਲਕੀਅਤ ਵਿੱਚ ਹੈ। ਇਸ ਤੋਂ ਇਲਾਵਾ ਦੂਜਾ ਸਟੇਡੀਅਮ ਸੰਤ ਜਰਨੈਲ ਸਿੰਘ ਖਾਲਸਾ, ਗ੍ਰਾਮ ਪੰਚਾਇਤ ਰੋਡੇ ਵਿਖੇ ਗੁਰੂ ਗੋਬਿੰਦ ਸਿੰਘ ਸਟੇਡੀਅਮ ਹੈ ਅਤੇ ਤੀਜਾ ਸਰਕਾਰੀ ਸਕੂਲ ਗੁਰੂ ਤੇਗ ਬਹਾਦਰ, ਰੋਡੇ ਵਿਖੇ ਵੀ ਸਟੇਡੀਅਮ ਹੈ।ਸੋ, ਇੱਥੇ ਆਲਰੇਡੀ ਤਿੰਨ ਸਟੇਡੀਅਮ ਹਨ।

**ਅ.ਕ/ਮੋ.ਸ਼/3.00/29.6.2022**

ਸਪੀਕਰ ਸਾਹਿਬ, ਪਹਿਲਾਂ ਤਾਂ ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਜਿੰਨੇ ਵੀ ਪੇਂਡੂ ਜਾਂ ਸ਼ਹਿਰੀ ਖੇਤਰ ਵਿੱਚ ਜਿੰਨੇ ਵੀ ਸਕੂਲ ਹਨ, ਜਿਹੜੇ ਸਕੂਲ ਕੋਲ ਵੀ ਜਗ੍ਹਾ ਉਪਲਬਧ ਹੈ, ਪਹਿਲਾਂ ਤਾਂ ਗਰਾਉਂਡ ਉਥੇ ਹੀ ਤਿਆਰ ਕੀਤੇ ਜਾਣ। ਜੇ ਕਿਸੇ ਪਿੰਡ ਵਿੱਚ ਸਰਕਾਰੀ ਸਕੂਲ ਕੋਲ ਜਗ੍ਹਾ ਨਹੀਂ ਹੈ ਤਾਂ ਸ਼੍ਰੀ ਭਗਵੰਤ ਮਾਨ ਜੀ ਦੀ ਸਰਕਾਰ ਦੀ

100% ਇਹ ਕੋਸ਼ਿਸ਼ ਹੈ ਕਿ ਸਿਰਫ ਮੈਂਬਰ ਸਾਹਿਬ ਦੇ ਹਲਕੇ ਵਿੱਚ ਹੀ ਨਹੀਂ ਸਗੋਂ ਹਰ ਪਿੰਡ ਜਿੱਥੇ ਵੀ ਪੰਚਾਇਤੀ ਜ਼ਮੀਨ ਹੈ, ਜਿਹੜੇ ਗਰਾਊਂਡ ਹਨ, ਉਹ ਬਣਾਏ ਜਾ ਸਕਣ। ਮੈਂ ਮੈਂਬਰ ਸਾਹਿਬ ਨੂੰ ਇਹ ਵਿਸ਼ਵਾਸ ਦਿਵਾਉਂਦਾ ਹਾਂ ਕਿ ਜਿਹੜੇ ਜਿਹੜੇ ਪਿੰਡਾਂ ਵਿੱਚ ਇਨ੍ਹਾਂ ਕੋਲ ਜ਼ਮੀਨ ਉਪਲਬਧ ਹੈ, ਇਹ ਮੈਨੂੰ ਆ ਕੇ ਮਿਲ ਲੈਣਗੇ, ਅਸੀਂ ਗਰਾਊਂਡ ਬਣਾਉਣ ਦਾ ਵਿਚਾਰ ਕਰ ਲਵਾਂਗੇ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ:** ਸਪੀਕਰ ਸਾਹਿਬ, ਪਿਛਲੀ ਸਰਕਾਰ ਦੇ ਵੇਲੇ ਸਰਦਾਰ ਨਵਜੋਤ ਸਿੰਘ ਸਿੱਧੂ ਨੇ ਸਵਾਲ ਨੰ. 383 ਦਾ ਜਵਾਬ ਦਿੰਦੇ ਹੋਏ ਮੇਰੇ ਜਗਰਾਓਂ ਹਲਕੇ ਨੂੰ ਇੱਕ ਸਟੇਡੀਅਮ ਜਿਹੜਾ ਕਿ ਬਣ ਚੁੱਕਾ ਹੈ, ਉਥੇ 6 ਕਰੋੜ ਰੁਪਏ ਲੱਗ ਚੁੱਕੇ ਹਨ, 4 ਕਰੋੜ ਰੁਪਿਆ ਹੋਰ ਲੱਗਣਾ ਸੀ। ਹਾਲੇ ਤੱਕ ਉਥੇ ਕੋਈ ਇੱਟ ਵੀ ਨਹੀਂ ਲੱਗੀ। ਕਿਰਪਾ ਕਰਕੇ ਜਨਾਬ, ਤੁਸੀਂ ਤਾਂ ਸਪੀਕਰ ਸਾਹਿਬ ਹੋ, ਮੇਰੇ ਸਵਾਲ ਨੰ. 383 ਦੀ ਕੋਈ ਜਾਂਚ ਕਰਵਾ ਸਕਦੇ ਹੋ ? ਜੇਕਰ ਇਹ ਵੱਖਰਾ ਪ੍ਰਸ਼ਨ ਬਣਦਾ ਹੈ ਤਾਂ ਫਿਰ ਇਹ ਤੁਹਾਡੇ ਰਹਿਮੋਕਰਮ ਤੇ ਹੈ।

**ਮਾਨਯੋਗ ਸਪੀਕਰ:** ਇਸ ਦਾ ਵੱਖਰਾ ਸਵਾਲ ਬਣਦਾ ਹੈ। ਇਸ ਦੇ ਲਈ ਕੁਐਸਚਨ ਅਤੇ ਰੈਫਰੈਂਸਿਜ਼ ਕਮੇਟੀ ਹੁੰਦੀ ਹੈ, ਉਸ ਦੇ ਵਿੱਚ ਇਹ ਟੇਕ-ਅੱਪ ਕੀਤਾ ਜਾਣਾ ਹੈ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ:** ਸਪੀਕਰ ਸਾਹਿਬ, ਮੈਂ ਇਸ ਨੂੰ ਲਗਾਤਾਰ 2017 ਤੋਂ ਹਰ ਸਾਲ ਟੇਕ-ਅੱਪ ਕਰਦੀ ਰਹੀ ਹਾਂ ਪਰ ਜੇਕਰ ਤੁਸੀਂ ਕਹਿੰਦੇ ਹੋ ਤਾਂ ਵੱਖਰਾ ਪ੍ਰਸ਼ਨ ਦੇ ਦਿਆਂਗੇ। ਧੰਨਵਾਦ ਜੀ।

---

## ਹਲਕਾ ਭਦੌੜ ਦੇ ਪਿੰਡਾਂ ਦੇ ਛੱਪੜਾਂ ਦੀ ਸਫਾਈ ਕਰਵਾਉਣਾ

***323 ਸਰਦਾਰ ਲਾਭ ਸਿੰਘ ਉਗੋਕੇ:** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਹਲਕਾ ਭਦੌੜ ਦੇ ਪਿੰਡਾਂ ਦੇ ਛੱਪੜਾਂ ਦੀ ਸਫਾਈ ਪਿਛਲੇ ਲੰਮੇ ਸਮੇਂ ਤੋਂ ਨਹੀਂ ਕੀਤੀ ਗਈ, ਜੇਕਰ ਅਜਿਹਾ ਹੋਵੇ ਤਾਂ ਛੱਪੜਾਂ ਦੀ ਸਫਾਈ ਕਰਨ ਲਈ ਫੰਡ ਕਦੋਂ ਤੱਕ ਜਾਰੀ ਕਰ ਦਿੱਤੇ ਜਾਣਗੇ?

**ਸਰਦਾਰ ਕੁਲਦੀਪ ਸਿੰਘ ਧਾਲੀਵਾਲ:** ਸ਼੍ਰੀਮਾਨ ਜੀ, ਨਹੀਂ ਜੀ, ਹਲਕਾ ਭਦੌੜ ਅਧੀਨ ਪੈਂਦੇ ਪਿੰਡਾਂ ਦੇ ਛੱਪੜਾਂ ਦੀ ਸਫਾਈ ਵਿੱਤੀ ਸਾਲ 2020-21 ਦੌਰਾਨ ਕਰਵਾਈ ਗਈ ਸੀ। ਛੱਪੜਾਂ ਦੀ ਸਫਾਈ ਦਾ ਕੰਮ 15ਵੇਂ ਵਿੱਤ ਕਮਿਸ਼ਨ ਦੀਆਂ ਗਰਾਂਟਾਂ ਅਤੇ ਮਗਨਰੇਗਾ ਸਕੀਮ ਅਧੀਨ ਕਰਵਾਇਆ ਜਾ ਰਿਹਾ ਹੈ।

**ਸਰਦਾਰ ਲਾਭ ਸਿੰਘ ਉਗੋਕੇ:** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਰਾਹੀਂ ਮੰਤਰੀ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਭਦੌੜ ਦੇ ਵਿੱਚ ਬਹੁਤ ਵੱਡੇ ਪਿੰਡ ਪੱਖੋਕਲਾਂ, ਦਰਾਜ਼ ਦਰਾਕਾ, ਮੌੜਨੱਬਾ, ਢਿੱਲਵਾਂ ਅਤੇ ਧੋਲਾ ਹਨ। ਇੱਥੇ ਛੱਪੜਾਂ ਦੀ ਸਫਾਈ ਦਾ ਯੋਗ ਪ੍ਰਬੰਧ ਨਹੀਂ ਹੋਇਆ ਹੈ।

ਵੈਸੇ ਮੈਂ ਮਾਨ ਸਰਕਾਰ ਦਾ ਸ਼ੁਕਰਗੁਜ਼ਾਰ ਹਾਂ ਜਿਨ੍ਹਾਂ ਨੇ 33 ਕਰੋੜ ਰੁਪਿਆ ਬਜਟ ਦੇ ਵਿੱਚ ਰੱਖਿਆ ਹੈ। ਜਿਸ ਨਾਲ ਛੱਪੜਾਂ ਦੀ ਸਫਾਈ ਕੀਤੀ ਜਾਣੀ ਹੈ। ਮੈਂ ਮਾਨਯੋਗ ਮੰਤਰੀ ਸਾਹਿਬ ਨੂੰ ਪੁੱਛਣਾ ਚਾਹਾਂਗਾ ਕਿ ਸਾਡੇ ਪਿੰਡਾਂ ਦੇ ਵੱਡੇ ਛੱਪੜਾਂ ਵਿੱਚ ਨਿਕਾਸੀ ਦਾ ਪ੍ਰਬੰਧ ਕਦੋਂ ਤੱਕ ਹੋ ਸਕਦਾ ਹੈ?

**ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜੀ ਛੱਪੜਾਂ ਦੀ ਸਫਾਈ ਹੈ ਇਹ ਮਗਨਰੇਗਾ ਤੇ ਵਿੱਤ ਕਮਿਸ਼ਨ ਅਤੇ ਪੰਚਾਇਤਾਂ ਦੇ ਫੰਡਾਂ ਨਾਲ ਕਰਵਾਈ ਜਾਂਦੀ ਹੈ। ਹਲਕਾ ਭਦੌੜ ਦੇ ਬਲਾਕ ਸ਼ੈਨਾ ਵਿੱਚ ਕੁੱਲ 55 ਪਿੰਡ ਪੈਂਦੇ ਹਨ। ਇਨ੍ਹਾਂ ਵਿੱਚੋ ਵਿੱਤੀ ਸਾਲ 2020-21 ਦੌਰਾਨ 37 ਗਰਾਮ ਪੰਚਾਇਤ ਦੇ ਛੱਪੜਾਂ ਦੀ ਸਫਾਈ ਕਰਵਾਈ ਗਈ ਹੈ ਅਤੇ ਵਿੱਤੀ ਸਾਲ 2021-22 ਦੌਰਾਨ 10 ਗਰਾਮ ਪੰਚਾਇਤ ਦੇ ਛੱਪੜਾਂ ਦੀ ਸਫਾਈ ਕਰਵਾਈ ਜਾ ਚੁੱਕੀ ਹੈ। ਹਲਕਾ ਭਦੌੜ ਦੇ ਬਲਾਕ ਬਰਨਾਲਾ ਵਿੱਚ ਕੁੱਲ 26 ਪਿੰਡ ਹਨ। ਇਨ੍ਹਾਂ ਵਿੱਚੋਂ ਵਿੱਤੀ ਸਾਲ 2020-21 ਦੌਰਾਨ 12 ਗਰਾਮ ਪੰਚਾਇਤਾਂ ਦੇ ਛੱਪੜਾਂ ਦੀ ਸਫਾਈ ਕਰਵਾਈ ਗਈ ਹੈ ਅਤੇ ਵਿੱਤੀ ਸਾਲ 2021-22 ਦੋਰਾਨ 9 ਗਰਾਮ ਪੰਚਾਇਤਾਂ ਦੇ ਛੱਪੜਾਂ ਦੀ ਸਫਾਈ ਕਰਵਾਈ ਜਾ ਚੁੱਕੀ ਹੈ। ਹਲਕਾ ਭਦੌੜ ਦੇ ਬਾਕੀ ਰਹਿੰਦੇ 8 ਛੱਪੜਾਂ ਦੀ ਸਫਾਈ ਦਾ ਕੰਮ ਅਤੇ ਬਲਾਕ ਬਰਨਾਲਾ ਦੇ ਬਾਕੀ 5 ਛੱਪੜਾਂ ਦੀ ਸਫਾਈ ਦਾ ਕੰਮ 15ਵੀਂ ਵਿੱਤ ਕਮਿਸ਼ਨ ਤੇ ਮਗਨਰੇਗਾ ਸਕੀਮ ਅਧੀਨ ਕਰਵਾ ਦਿੱਤਾ ਜਾਵੇਗਾ। ਇਹ ਕੰਮ ਜਲਦੀ ਕਰਵਾ ਦਿੱਤਾ ਜਾਵੇਗਾ।

**ਮਾਨਯੋਗ ਸਪੀਕਰ:** ਮੇਰੇ ਨਗਰ ਸੰਧਵਾਂ ਤੇ ਵੀ ਕਿਰਪਾ ਕਰ ਦੇਣਾ। ਉਥੇ ਵੀ ਛੱਪੜਾਂ ਦੀ ਸਫਾਈ ਕਰਵਾ ਦੇਣਾ।

**ਮੰਤਰੀ:** ਜ਼ਰੂਰ ਸਪੀਕਰ ਸਾਹਿਬ, ਤੁਹਾਡਾ ਤਾਂ ਸਭ ਤੋਂ ਪਹਿਲਾਂ ਕਰਵਾ ਦਿਆਂਗੇ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਛੱਪੜਾਂ ਦੀ ਦਿੱਕਤ ਹੈ, ਇਹ ਪੂਰੇ ਪੰਜਾਬ ਦੇ ਛੱਪੜਾਂ ਦੀ ਦਿੱਕਤ ਹੈ। ਕਈ ਜਗ੍ਹਾ ਤੇ ਨਿਕਾਸੀ ਨਾ ਹੋਣ ਦੇ ਕਾਰਨ ਛੱਪੜ ਦਾ ਪਾਣੀ ਛੱਪੜ ਵਿੱਚ ਹੀ ਰਹਿ ਜਾਂਦਾ ਹੈ, ਉਹ ਅੱਗੇ ਕਿਤੇ ਲਿਫਟ ਹੋ ਕੇ ਪਾਈਪਾ ਕੇ ਰਾਹੀਂ ਕਿਸੇ ਡਰੇਨ ਵਿੱਚ ਨਹੀਂ ਜਾਂਦਾ।

3.05 / 29.06.2022 ਤਰਲੋਚਨ ਸਿੰਘ / ਮੋਨਿਕਾ ਸ਼ਰਮਾ

ਫਿਰ ਉਸ ਦੇ ਵਿੱਚ ਗੰਦਗੀ ਫੈਲ ਜਾਂਦੀ ਹੈ। ਗੰਦਾ ਪਾਣੀ ਆਉਂਦਾ ਹੈ, ਮਾੜਾ ਪਾਣੀ ਵੀ ਆਉਂਦਾ ਹੈ ਅਤੇ ਇਸ ਨਾਲ ਆਸ ਪਾਸ ਦੇ ਘਰਾਂ ਲਈ ਉਥੇ ਰਹਿਣਾ ਮੁਸ਼ਕਲ ਹੋ ਜਾਂਦਾ ਹੈ। ਮੰਤਰੀ ਸਾਹਿਬ ਨੇ ਕਿਹਾ ਹੈ ਕਿ ਇਸ ਨੂੰ ਵਿੱਤ ਕਮਿਸ਼ਨ ਦੇ ਪੈਸੇ ਜਾਂ ਮਨਰੇਗਾ ਰਾਹੀਂ ਕਰਾਂਗੇ। ਮੈਂ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਕਈ ਵਾਰ ਕੋਸ਼ਿਸ਼ ਕੀਤੀ ਗਈ ਕਿ ਮਨਰੇਗਾ ਦੀ ਲੇਬਰ ਲਗਾ ਕੇ ਸਫਾਈ ਕਰ ਸਕੀਏ ਲੇਕਿਨ ਮਨਰੇਗਾ ਲੇਬਰ ਉਨ੍ਹਾਂ

ਛੱਪੜਾਂ ਵਿੱਚ ਨਹੀਂ ਵੜਦੀ ਕਿਉਂਕਿ ਛੱਪੜਾਂ ਵਿੱਚ ਪਾਣੀ ਬਹੁਤ ਹੈ ਅਤੇ ਪਾਣੀ ਦਾ ਕੋਈ ਨਿਕਾਸ ਨਹੀਂ ਹੈ। ਦੂਜੀ ਗੱਲ ਇਹ ਹੈ ਕਿ ਉਨ੍ਹਾਂ ਵਿੱਚ ਵੱਡੀ ਵੱਡੀ ਕਾਈ ਖੜ੍ਹੀ ਹੈ। ਲਗਭਗ ਅੱਧੀ ਥਾਂ ਕਾਈ ਨੇ ਲਪੇਟ ਰੱਖੀ ਹੈ। ਮੈਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਕੋਈ ਐਸੀ ਤਜਵੀਜ਼ ਬਣਾਈ ਜਾ ਸਕਦੀ ਹੈ ਕਿ ਮਸ਼ੀਨ ਨਾਲ ਸਫਾਈ ਕਰਵਾਈ ਜਾ ਸਕੇ? ਕਈ ਵਾਰ ਤਾਂ ਛੱਪੜ ਵਿੱਚ ਜੇ.ਸੀ.ਬੀ. ਵੀ ਨਹੀਂ ਵੜ ਸਕਦੀ, ਅਸੀਂ ਕਈ ਵਾਰ ਕੋਸ਼ਿਸ਼ ਕਰਕੇ ਦੇਖੀ ਹੈ।ਜਿਹੜੀ ਚੇਨ ਵਾਲੀ ਮਸ਼ੀਨ ਹੁੰਦੀ ਹੈ, ਉਸ ਤੋਂ ਬਿਨਾ ਇਹ ਸਫਾਈ ਅਸੰਭਵ ਹੈ। ਕੀ ਮੰਤਰੀ ਸਾਹਿਬ ਹੈੱਡਕੁਆਰਟਰ ਲੈਵਲ ਤੇ ਕੋਈ ਅਜਿਹੀ ਤਜਵੀਜ਼ ਬਣਾਉਣਗੇ ਕਿ ਚੇਨ ਵਾਲੀ ਮਸ਼ੀਨ ਨਾਲ ਛੱਪੜਾਂ ਦੀ ਸਫਾਈ ਹੋ ਸਕੇ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਗੱਲ ਬਿਲਕੁਲ ਦਰੁਸਤ ਹੈ। ਪੰਜਾਬ ਵਿੱਚ ਬਹੁਤ ਸਾਰੇ ਛੱਪੜ ਐਸੇ ਹਨ ਜਿਨ੍ਹਾਂ ਦੀ ਨਿਕਾਸੀ ਡਰੇਨ ਬਹੁਤ ਦੂਰ ਹੈ। ਲੋਕਾਂ ਨੇ ਕਈ ਥਾਂ ਤੇ ਛੋਟੇ ਖਾਲੇ ਵਾਹ ਦਿੱਤੇ ਹਨ ਜਾਂ ਬੰਦ ਕਰ ਦਿੱਤੇ ਹਨ। ਅਸੀਂ ਹੁਣ ਬੀ.ਡੀ.ਪੀ.ਓ. ਅਤੇ ਡੀ.ਡੀ.ਪੀ.ਓ. ਦੀ ਡਿਊਟੀ ਲਗਾਈ ਹੈ। ਇਸ ਵੇਲੇ ਅਸੀਂ ਪੰਜਾਬ ਵਿੱਚ ਛੱਪੜਾਂ ਦਾ ਕੰਮ ਕਰ ਰਹੇ ਹਾਂ। ਉਨ੍ਹਾਂ ਦੀ ਡਿਊਟੀ ਲਗਾਈ ਹੈ ਕਿ ਛੱਪੜ ਦੇ ਪਾਣੀ ਦੇ ਨਿਕਾਸ ਦਾ ਪ੍ਰਬੰਧ ਕੀਤਾ ਜਾਵੇ।

ਮੈਂਬਰ ਸਾਹਿਬ ਦੀ ਦੂਜੀ ਗੱਲ ਵੀ ਦਰੁਸਤ ਹੈ। ਅਸੀਂ ਸਫਾਈ ਕਰਨ ਲਈ ਮਨਰੇਗਾ ਦੀ ਲੇਬਰ ਲਗਾਈ ਹੈ। ਛੱਪੜਾਂ ਦੇ ਸਾਈਡਾਂ ਤੇ ਜਿੱਥੇ ਤੱਕ ਲੇਬਰ ਪਹੁੰਚ ਸਕਦੀ ਹੈ, ਅਸੀਂ ਸਫਾਈ ਕਰਵਾ ਰਹੇ ਹਾਂ। ਦੂਜੀਆਂ ਥਾਵਾਂ ਤੇ ਅਸੀਂ ਮਸ਼ੀਨਾਂ ਨਾਲ ਵੀ ਸਫਾਈ ਕਰਵਾਵਾਂਗੇ। ਇਨ੍ਹਾਂ ਨੇ ਜੋ ਸਮੱਸਿਆ ਦੱਸੀ ਹੈ, ਇਹ ਗੱਲ ਦਰੁਸਤ ਹੈ। ਕਈ ਛੱਪੜ ਤਾਂ ਐਸੇ ਹਨ ਕਿ ਉਨ੍ਹਾਂ ਨੂੰ 15-15, 20-20 ਸਾਲ ਹੋ ਗਏ ਹਨ, ਕਿਸੇ ਨੇ ਸਾਫ ਹੀ ਨਹੀਂ ਕੀਤਾ। ਅਸੀਂ ਹਰ ਹੀਲਾ, ਹਰ ਸੰਭਵ ਕੋਸ਼ਿਸ਼ ਕਰ ਰਹੇ ਹਾਂ ਕਿ ਪੰਜਾਬ ਦੇ ਸਾਰੇ ਛੱਪੜਾਂ ਦੀ ਸਫਾਈ ਹੋ ਸਕੇ।

**ਸਰਦਾਰ ਹਰਦੀਪ ਸਿੰਘ ਮੁੰਡੀਆਂ** : ਮਾਨਯੋਗ ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ। ਮੈਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਵੇਂ ਪਿਛਲੀਆਂ ਸਰਕਾਰਾਂ ਨੇ ਪਿਛਲੇ 5-10 ਸਾਲ ਸਿਰਫ ਕਾਗਜ਼ਾਂ ਵਿੱਚ ਹੀ ਛੱਪੜ ਸਾਫ ਕੀਤੇ ਹਨ, ਅਸਲ ਵਿੱਚ ਕੋਈ ਕੰਮ ਨਹੀਂ ਹੋਇਆ ਅਤੇ ਜਿੰਨੇ ਵੀ ਜ਼ਿੰਮੇਵਾਰ ਮੁਲਾਜ਼ਮ ਰਹੇ ਹਨ, ਜਿਨ੍ਹਾਂ ਨੇ ਰਿਸ਼ਵਤਾਂ ਖਾਧੀਆਂ ਹਨ...

**ਮਾਨਯੋਗ ਸਪੀਕਰ** : ਸਵਾਲ ਪੁੱਛੋ ਸਵਾਲ।

**ਸਰਦਾਰ ਹਰਦੀਪ ਸਿੰਘ ਮੁੰਡੀਆਂ** : ਸਵਾਲ ਇਹ ਹੈ ਕਿ ਜਿਹੜੇ ਛੱਪੜ ਹਨ ਇਹ ਸਾਫ ਹੋਣ ਵਾਲੇ ਹਨ ਅਤੇ ਸਾਫ ਕਰਨੇ ਵੀ ਚਾਹੀਦੇ ਹਨ। ਪਰ ਪਿਛਲੀਆਂ ਸਰਕਾਰਾਂ ਵੇਲੇ ਬੀ.ਡੀ.ਪੀ.ਓ. ਜਾਂ ਪੰਚਾਇਤ ਸੈਕਟਰੀਆਂ ਨੇ

ਪੰਚਾਇਤਾਂ ਨਾਲ ਰਲ ਕੇ ਪੈਸੇ ਖਾਧੇ ਹਨ, ਉਸ ਦੀ ਇਨਕੁਆਰੀ ਹੋਣੀ ਚਾਹੀਦੀ ਹੈ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

**ਮਾਨਯੋਗ ਸਪੀਕਰ** : ਸਵਾਲ ਵੱਖਰਾ ਬਣਦਾ ਹੈ ਪਰ ਜੇ ਮੰਤਰੀ ਸਾਹਿਬ ਜਵਾਬ ਦੇਣਾ ਚਾਹੁਣ ਤਾਂ ਦੇ ਸਕਦੇ ਹਨ।

---

## ਸਰਕਾਰੀ ਅਤੇ ਗੈਰ ਸਰਕਾਰੀ ਬੱਸਾਂ ਪੰਜਾਬ ਤੋਂ ਦਿੱਲੀ ਏਅਰਪੋਰਟ ਤੱਕ ਭੇਜਣ ਦਾ ਵੇਰਵਾ

***95. 1. ਸਰਦਾਰ ਪ੍ਰਤਾਪ ਸਿੰਘ ਬਾਜਵਾ,**

**2. ਡਾਕਟਰ ਰਾਜ ਕੁਮਾਰ:ਕੀ ਟਰਾਂਸਪੋਰਟ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ :-**

ੳ) ਇਸ ਵਕਤ ਪੰਜਾਬ ਵਿੱਚ ਕਿੰਨੀਆਂ ਸਰਕਾਰੀ ਅਤੇ ਗੈਰ ਸਰਕਾਰੀ ਬੱਸਾਂ ਹਨ;

ਅ) ਕੀ ਰਾਜ ਦੇ ਵੱਖ ਵੱਖ ਸ਼ਹਿਰਾਂ ਅਤੇ ਚੰਡੀਗੜ੍ਹ ਤੋਂ ਇੰਦਰਾ ਗਾਂਧੀ ਅੰਤਰਰਾਸ਼ਟਰੀ ਹਵਾਈ ਅੱਡੇ, ਨਵੀਂ ਦਿੱਲੀ ਲਈ ਸਰਕਾਰੀ ਬੱਸ ਸੇਵਾ ਸ਼ੁਰੂ ਹੋ ਗਈ ਹੈ, ਜੇਕਰ ਅਜਿਹਾ ਹੋਵੇ ਤਾਂ ਕਿੰਨੀਆਂ ਏ.ਸੀ. ਅਤੇ ਨਾਨ ਏ.ਸੀ. ਬੱਸਾਂ ਰੋਜ਼ਾਨਾ ਦਿੱਲੀ ਏਅਰਪੋਰਟ ਵਿਖੇ ਜਾਂਦੀਆਂ ਹਨ, ਉਨ੍ਹਾਂ ਦੇ ਵੇਰਵੇ ਕੀ ਹਨ;

ੲ) ਦਿੱਲੀ ਏਅਰਪੋਰਟ ਤੱਕ ਪਹੁੰਚਣ ਦਾ ਚੰਡੀਗੜ੍ਹ ਅਤੇ ਪੰਜਾਬ ਦੇ ਵੱਖ-ਵੱਖ ਸ਼ਹਿਰਾਂ ਤੋਂ ਪ੍ਰਤੀ ਸਵਾਰੀ ਕਿੰਨਾ ਕਿਰਾਇਆ ਵਸੂਲਿਆ ਜਾਂਦਾ ਹੈ?

**ਸਰਦਾਰ ਲਾਲਜੀਤ ਸਿੰਘ ਭੁੱਲਰ :** ਸਪੀਕਰ ਸਾਹਿਬ

ੳ) ਇਸ ਸਮੇਂ ਪੰਜਾਬ ਰਾਜ ਵਿੱਚ ਕੁੱਲ 3253 ਸਰਕਾਰੀ ਬੱਸਾਂ ਅਤੇ 3805 ਨਿੱਜੀ ਬੱਸਾਂ ਹਨ ਜਿਨ੍ਹਾਂ ਵਿੱਚ 212 ਕੰਟਰੈਕਟ ਕੈਰੇਜ ਬੱਸਾਂ ਸ਼ਾਮਲ ਹਨ।

ਅ) ਮਿਤੀ15.06.2022 ਨੂੰ ਰਾਜ ਦੇ ਵੱਖ-ਵੱਖ ਸ਼ਹਿਰਾਂ ਅਤੇ ਚੰਡੀਗੜ੍ਹ ਤੋਂ ਇੰਦਰਾ ਗਾਂਧੀ ਅੰਤਰਰਾਸ਼ਟਰੀ ਹਵਾਈ ਅੱਡੇ ਲਈ ਬੱਸ ਸਰਵਿਸ ਸ਼ੁਰੂ ਕਰ ਦਿੱਤੀ ਗਈ ਹੈ। ਪੰਜਾਬ ਰੋਡਵੇਜ਼/ਪਨਬੱਸ/ਪੀ.ਆਰ.ਟੀ.ਸੀ ਵੱਲੋਂ 19 ਸੁਪਰ ਇੰਟੈਗਰਲ ਕੋਚ ਬੱਸਾਂ ਰੋਜ਼ਾਨਾ ਰਾਜ ਦੇ ਵੱਖ-ਵੱਖ ਸ਼ਹਿਰਾਂ ਅਤੇ ਚੰਡੀਗੜ੍ਹ ਤੋਂ ਦਿੱਲੀ ਏਅਰਪੋਰਟ ਲਈ ਚਲਾਈਆਂ ਜਾਂਦੀਆਂ ਹਨ। ਜਿਨ੍ਹਾਂ ਦਾ ਵੇਰਵਾ (ਅਨੁਲੱਗ 'A') ਤੇ ਨੱਥੀ ਹੈ ਜੀ।

ੲ) ਦਿੱਲੀ ਏਅਰਪੋਰਟ ਤੱਕ ਪਹੁੰਚਣ ਦਾ ਚੰਡੀਗੜ੍ਹ ਅਤੇ ਪੰਜਾਬ ਦੇ ਵੱਖ-ਵੱਖ ਸ਼ਹਿਰਾਂ ਤੋਂ ਪ੍ਰਤੀ ਸਵਾਰੀ ਹੇਠ ਦਰਸਾਏ ਅਨੁਸਾਰ ਕਿਰਾਇਆ ਵਸੂਲਿਆ ਜਾਂਦਾ ਹੈ:-

| ਲੜੀ ਨੰ: | ਸ਼ਹਿਰ ਦਾ ਨਾਮ | ਦਿੱਲੀ ਏਅਰਪੋਰਟ ਤੱਕ ਪ੍ਰਤੀ ਸਵਾਰੀ ਕਿਰਾਇਆ :- |
|---|---|---|
| 1 | ਪਠਾਨਕੋਟ ਤੋਂ | 1520/- |
| 2 | ਅੰਮ੍ਰਿਤਸਰ ਤੋਂ | 1380/- |
| 3 | ਜਲੰਧਰ ਤੋਂ | 1160/- |
| 4 | ਲੁਧਿਆਣਾ ਤੋਂ | 990/- |
| 5 | ਕਪੂਰਥਲਾ ਤੋਂ | 1235/- |
| 6 | ਪਟਿਆਲਾ ਤੋਂ | 835/- |
| 7 | ਰਾਜਪੁਰਾ ਤੋਂ | 760/- |
| 8 | ਹੁਸ਼ਿਆਰਪੁਰ ਤੋਂ | 1240/- |
| 9 | ਚੰਡੀਗੜ੍ਹ ਤੋਂ | 820/- |

Annexure-'A'

| Joint Time Table IGI Airport Delhi | | | | | |
|---|---|---|---|---|---|
| Sr:No: | Initiation Stage | Name Of Depot | Departure Time | Arrival IGI Airport | Departure IGI Airport |
| 1 | Amritsar | Amritsar-1 | 9:00 | 19:20 | 2:40 |
| | | PRTC | 12:00 | 21:50 | 7:20 |
| | | Amritsar-2 | 13:40 | 0:30 | 5:00 |
| 2 | Pathankot | Pathankot | 13:40 | 2:30 | 13:15 |
| 3 | Jalandhar | Ludhiana | 7:40 | 17:00 | 22:00 |
| | | Jalandhar-1 | 11:00 | 19:30 | 1:15 |
| | | Jalandhar-1 | 13:15 | 21:00 | 2:00 |
| | | Jalandhar-1 | 15:30 | 23:30 | 4:00 |
| | | PRTC | 19:00 | 3:00 | 4:30 |
| | | Jalandhar-1 | 20:30 | 6:30 | 8:00 |
| 4 | Ludhiana | Ludhiana | 9:00 | 17:00 | 22:00 |
| 5 | Chandigarh | Chandigarh | 13:40 | 21:00 | 22:40 |
| | | Chandigarh | 17:50 | 0:30 | 1:00 |
| | | Roopnagar | 7:40 | 14:15 | 14:45 |
| | | Roopnagar | 16:35 | 22:45 | 23:40 |
| 6 | Hoshiarpur | Hoshiarpur | 6:40 | 16:30 | 20:50 |
| 7 | Kpurathala | PRTC | 10:45 | 22:00 | 23:10 |
| 8 | Patiala | PRTC | 12:40 | 18:40 | 1:30 |
| | | PRTC | 16:00 | 22:00 | 6:00 |

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਮੇਰੀ ਸਪਲੀਮੈਂਟਰੀ ਇਹ ਹੈ ਕਿ ਬਹੁਤ ਪੁਰਾਣੇ ਵਕਤ ਤੋਂ ਪ੍ਰਾਈਵੇਟ ਅਤੇ ਸਰਕਾਰੀ ਬੱਸਾਂ ਸਿੱਧੀਆਂ ਦਿੱਲੀ ਏਅਰਪੋਰਟ ਤੱਕ ਚਲਦੀਆਂ ਸਨ। ਪੰਜਾਬ ਦੀਆਂ ਸਵਾਰੀਆਂ, ਬਾਹਰ ਤੋਂ ਜਿਹੜੇ ਸਾਡੇ ਵੀਰ, ਭਰਾ, ਭੈਣਾਂ ਆਉਂਦੀਆਂ ਸਨ, ਉਹ ਵੀ ਇਨ੍ਹਾਂ ਬੱਸਾਂ ਵਿੱਚ ਆਉਂਦੀਆਂ ਸਨ। ਇਹ all of a sudden ਸਤੰਬਰ, 2018 ਵਿੱਚ ਦਿੱਲੀ ਦੀ ਸਰਕਾਰ ਨੇ ਇਕਦਮ ਹੀ ਪੰਜਾਬ ਦੀਆਂ ਰੋਡਵੇਜ਼ ਦੀਆਂ ਬੱਸਾਂ, ਜਿਸ ਵਿੱਚ ਪੈਪਸੂ, ਪਨਸਪ, ਪੀ.ਆਰ.ਟੀ.ਸੀ. ਦੀਆਂ ਬੱਸਾਂ ਸ਼ਾਮਲ ਹਨ, ਉਨ੍ਹਾਂ ਤੇ ਪਾਬੰਦੀ ਲਗਾ ਦਿੱਤੀ ਅਤੇ ਤਰਕ ਦਿੱਤਾ ਕਿ ਕਾਨੂੰਨ ਅਲਾਉ ਨਹੀਂ ਕਰਦਾ। ਬਾਹਰੋਂ ਕੋਈ ਵੀ ਇੰਟਰ ਸਟੇਟ ਬੱਸਾਂ ਆਉਂਦੀਆਂ ਹਨ, ਉਹ ਸਿੱਧੇ ਤੌਰ ਤੇ ਉਥੋਂ ਦੇ ਇੰਟਰ ਸਟੇਟ ਬੱਸ ਸਟੈਂਡ ਤੱਕ ਹੀ ਜਾ ਸਕਦੀਆਂ ਹਨ।

ਮ/ਸ਼.ਜ./ 3.10/ 29.06.2022

ਕੰਮ ਚਲਦਾ ਰਿਹਾ। ਦਿੱਲੀ ਦੀ ਸਰਕਾਰ ਫਿਰ ਆਈ ਤੇ ਹੁਣ ਤਕਰੀਬਨ 10-15 ਦਿਨ ਪਹਿਲਾਂ all of a sudden ਉਨ੍ਹਾਂ ਨੇ ਫਿਰ ਇਜਾਜ਼ਤ ਦੇ ਦਿੱਤੀ। ਮੈਂ ਮਾਨਯੋਗ ਟਰਾਂਸਪੋਰਟ ਮੰਤਰੀ ਸਾਹਿਬ ਨੂੰ ਪੁੱਛਦਾ ਹਾਂ ਕਿ ਕਿਹੜੇ ਕਾਇਦੇ ਕਾਨੂੰਨ ਦਾ ਫਰਕ ਪਿਆ ਜਾਂ ਕਾਨੂੰਨ ਤਬਦੀਲ ਹੋਇਆ ਕਿ ਅਸੀਂ ਤਕਰੀਬਨ ਪੰਜ ਸਾਲ ਆਪਣੀਆਂ ਸਟੇਟ ਦੀਆਂ ਬੱਸਾਂ ਨੂੰ ਵਾਂਝਾ ਰੱਖਿਆ, ਆਪਣੀਆਂ ਸਵਾਰੀਆਂ ਨੂੰ ਵਾਂਝਾ ਰੱਖਿਆ?What was the reason? ਕਿਸ ਕਾਨੂੰਨ ਅਧੀਨ ਇਹ ਬੱਸਾਂ ਪਹਿਲਾਂ ਬੰਦ ਕੀਤੀਆਂ ਗਈਆਂ ਅਤੇ ਹੁਣ ਕਿਸ ਕਾਨੂੰਨ ਅਧੀਨ ਇਹ ਫਿਰ ਲਾਗੂ ਕੀਤੀਆਂ ਗਈਆਂ ਹਨ? ਇਸ ਵਿੱਚ ਸਾਨੂੰ ਸਲਾਨਾ ਘਾਟਾ ਕਿੰਨਾ ਪਿਆ ਹੈ ਤੇ ਪ੍ਰਾਈਵੇਟ ਬੱਸਾਂ ਨੂੰ ਕਿੰਨਾ ਫਾਇਦਾ ਹੋਇਆ ਹੈ?

**ਮਾਨਯੋਗ ਸਪੀਕਰ:** ਚੇਅਰ ਨੂੰ ਐਡਰੈੱਸ ਕਰੋ ਤੇ ਨਾਲ ਹੀ ਵਧਾਈ ਤਾਂ ਦੇ ਦਿਉ ਬੱਸਾਂ ਚਲਾਉਣ ਦੀ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਤੁਹਾਨੂੰ ਬਹੁਤ-ਬਹੁਤ ਮੁਬਾਰਕਾਂ ਜੀ।

**ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਮਾਨਯੋਗ ਸੁਪਰੀਮ ਕੋਰਟ ਵੱਲੋਂ ਹਦਾਇਤ ਸੀ ਕਿ ਬੱਸਾਂ ਇੰਟਰ ਸਟੇਟ ਬੱਸ ਟਰਮੀਨਲ ਤੇ ਹੀ ਰੁਕਣਗੀਆਂ। ਜੀ.ਐਮ.ਆਰ. ਇਨਫਰਾ ਨਾਂ ਦੀ ਕੰਪਨੀ ਨੇ ਏਅਰਪੋਰਟ ਬਣਾਇਆ, ਉਨ੍ਹਾਂ ਦੇ ਨਾਲ ਸਲਾਹ ਮਸ਼ਵਰਾ ਕਰਕੇ ਸਾਡੇ ਦਿੱਲੀ ਦੇ ਮਾਨਯੋਗ ਮੁੱਖ ਮੰਤਰੀ ਸ਼੍ਰੀ ਅਰਵਿੰਦ ਕੇਜਰੀਵਾਲ ਜੀ ਦੀ ਸਰਕਾਰ ਅਤੇ ਪੰਜਾਬ ਦੇ ਮੁੱਖ ਮੰਤਰੀ ਸ਼੍ਰੀ ਭਗਵੰਤ ਸਿੰਘ ਮਾਨ ਜੀ ਦੀ ਸਰਕਾਰ ਨੇ ਮਨਜ਼ੂਰੀ ਲਈ ਹੈ ਅਤੇ ਜਿਹੜੀ ਗੱਲ ਮਾਨਯੋਗ ਲੀਡਰ ਆਫ ਦਿ ਆਪੋਜ਼ੀਸ਼ਨ ਸਾਹਿਬ ਨੇ ਕੀਤੀ ਹੈ, ਇਨ੍ਹਾਂ ਦੀ ਏਅਰਪੋਰਟ ਨੂੰ ਸਰਕਾਰੀ ਬੱਸਾਂ ਚਲਾਉਣ ਦੀ ਨੀਅਤ ਹੀ ਨਹੀਂ ਸੀ, (ਥੰਪਿੰਗ) ਇਨ੍ਹਾਂ ਦੀ ਨੀਅਤ ਅਤੇ ਨੀਤੀ ਵਿੱਚ ਫਰਕ ਸੀ। ਮਾਨਯੋਗ ਮੁੱਖ ਮੰਤਰੀ ਸ਼੍ਰੀ ਭਗਵੰਤ ਸਿੰਘ ਮਾਨ ਜੀ ਦੀ ਯੋਗ ਅਗਵਾਈ ਵਿੱਚ ਸਰਕਾਰ ਨੇਕ ਨੀਤੀ ਨਾਲ

ਕੰਮ ਕਰ ਰਹੀ ਹੈ ਤੇ ਜਦੋਂ ਨੇਕ ਨੀਤੀ ਨਾਲ ਕੰਮ ਕਰੀਏ ਤਾਂ ਅਕਾਲ ਪੁਰਖ ਵਾਹਿਗੁਰੂ, ਪ੍ਰਮਾਤਮਾ ਨਾਲ ਖੜ੍ਹ ਜਾਂਦਾ ਹੈ। (ਥੰਪਿੰਗ)

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਇਨ੍ਹਾਂ ਦਾ ਅਕਾਲ ਪੁਰਖ ਤੇ ਬਹੁਤ ਵਿਸ਼ਵਾਸ ਹੈ, ਸਾਡਾ ਵੀ ਹੈ। ਸਾਡਾ ਰਿਜ਼ਲਟ ਪੰਜ ਸਾਲਾਂ ਬਾਅਦ ਆਇਆ ਹੈ ਪਰ ਇਨ੍ਹਾਂ ਦਾ ਤਿੰਨ ਮਹੀਨਿਆਂ ਬਾਅਦ ਹੀ ਆ ਗਿਆ ਹੈ। ਚੰਗੀ ਨੇਕ ਨੀਤੀ ਦੀ ਗੱਲ ਕਰੀਏ।

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਦੇ ਕੁਝ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ।)

**ਮਾਨਯੋਗ ਸਪੀਕਰ:** ਚੇਅਰ ਨੂੰ ਐਡਰੈੱਸ ਕਰੋ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਹੁਣ ਆਪਾਂ ਉਸ ਤੇ ਗੱਲ ਕਰਦੇ ਹਾਂ। ਦੋ ਮਿੰਟ, ਗੱਲ ਕਰਨ ਦਿਉ, this is not good. ਜਿਹੋ ਜਿਹਾ ਤੁਸੀਂ ਜਵਾਬ ਦਿੰਦੇ ਹੋ, ਉਹੋ ਜਿਹਾ ਸੁਣਨ ਦੀ ਆਦਤ ਵੀ ਪਾਉ। (ਵਿਘਨ, ਸ਼ੋਰ)

**ਮਾਨਯੋਗ ਸਪੀਕਰ:** ਮੈਂ ਜਵਾਬ ਦਿੰਦਾ ਹਾਂ। ਬਾਜਵਾ ਜੀ, ਬੈਠੋ, ਸਾਰੇ ਮੈਂਬਰ ਸਾਹਿਬਾਨ ਬੈਠੋ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਮੈਂ ਤੁਹਾਨੂੰ ਪੁੱਛਣਾ ਚਾਹੁੰਦਾ ਹਾਂ ਕਿ ਕਿਹੜੇ ਕਾਇਦੇ ਕਾਨੂੰਨ ਦਾ ਫਰਕ ਪਿਆ? ਸਾਡੇ ਰਾਜਾ ਵੜਿੰਗ ਜੀ former ਟਰਾਂਸਪੋਰਟ ਮਨਿਸਟਰ ਤੁਹਾਡੇ ਦਿੱਲੀ ਦੇ ਚੀਫ ਮਨਿਸਟਰ ਕੇਜਰੀਵਾਲ ਸਾਹਿਬ ਨੂੰ ਮਿਲ ਕੇ ਆਏ।

**ਮਾਨਯੋਗ ਸਪੀਕਰ:** ਚੇਅਰ ਨੂੰ ਐਡਰੈੱਸ ਕਰੋ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਸਾਡੀ ਸਰਕਾਰ ਨੇ ਵਾਰ-ਵਾਰ ਲਿਖਿਆ। We were denied this ਅਤੇ ਕਾਇਦੇ ਕਾਨੂੰਨ ਤੋਂ ਬਾਵਜੂਦ ਵੀ ਡਿਨਾਈ ਕਰਨ ਤੋਂ ਬਾਅਦ ਹੁਣ ਤੁਸੀਂ all of a sudden ਕੋਈ ਇਹੋ ਗੱਲ ਕਹਿ ਦਿੱਤੀ।

**ਮਾਨਯੋਗ ਸਪੀਕਰ:** ਪ੍ਰਸ਼ਨ ਪੁੱਛੋ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਇਹੀ ਪ੍ਰਸ਼ਨ ਹੈ ਕਿ ਪੰਜ ਕਰੋੜ ਰੁਪਏ ਸਾਲ ਦਾ ਘਾਟਾ ਹੈ ਤੇ ਪੰਜ ਸਾਲਾਂ ਵਿੱਚ 25 ਕਰੋੜ ਰੁਪਏ ਦਾ ਘਾਟਾ ਪਿਆ ਹੈ ਅਤੇ 75-80 ਕਰੋੜ ਰੁਪਏ ਪੰਜਾਬੀਆਂ ਨੇ ਆਪਣੀ ਜੇਬ ਤੋਂ ਕਿਰਾਏ ਵਜੋਂ ਐਕਸਟ੍ਰਾ ਖਰਚੇ ਹਨ। ਸਾਨੂੰ ਹੁਣ ਇਹ ਦੱਸੋ ਕਿ ਇਹ ਨੀਤੀ ਹੁਣ ਕਿਸ ਤਰ੍ਹਾਂ ਬਦਲੀ ਤੇ ਕਿਸ ਦਿਨ ਬਦਲੀ? ਸਾਨੂੰ ਇਹ ਦੱਸੋ ਕਿ ਕਿਸ ਦਿਨ ਇੰਟਰਨੈਸ਼ਨਲ ਏਅਰਪੋਰਟ ਰਨ ਕਰਨ ਵਾਲਾ ਹੈ। ਤੁਸੀਂ ਕਿਸ ਦਿਨ ਉਨ੍ਹਾਂ ਤੋਂ ਇਜਾਜ਼ਤ ਲਈ, ਮੈਨੂੰ ਇਸ ਦੇ ਆਰਡਰ ਵਿਖਾਓ, ਮੈਨੂੰ ਆਪਣਾ ਆਰਡਰ ਪੇਸ਼ ਕੀਤਾ ਜਾਵੇ। (ਵਿਘਨ)

**ਮੰਤਰੀ**: ਮਾਨਯੋਗ ਸਪੀਕਰ ਸਾਹਿਬ, ਇਨ੍ਹਾਂ ਨੇ ਆਖਰੀ ਦੋ ਮਹੀਨਿਆਂ ਵਿੱਚ ਟ੍ਰਾਈ ਕੀਤਾ ਤੇ ਅਸੀਂ ਵੀ ਪੂਰੇ ਲਗਾਤਾਰ ਤਿੰਨ ਮਹੀਨੇ ਲੱਗੇ ਰਹੇ ਤਾਂ ਤਿੰਨ ਮਹੀਨਿਆਂ ਬਾਅਦ ਜਾ ਕੇ ਸਾਡੀ ਬੱਸ ਚਲੀ ਹੈ। (ਥੰਪਿੰਗ) ਇਹ ਕਹਿਣ ਨੂੰ ਤਾਂ ਜੋ ਮਰਜ਼ੀ ਕਹੀ ਜਾਣ। ਇਨ੍ਹਾਂ ਨੇ ਆਪਣੀ ਸਰਕਾਰ ਦੇ ਅੰਤ ਤੇ ਆ ਕੇ ਟ੍ਰਾਈ ਕੀਤੀ, ਉਹ ਇਨ੍ਹਾਂ ਦਾ ਸਿਆਸਤ ਦਾ ਸਟੰਟ ਸੀ। ਜਿਵੇਂ ਧਾਲੀਵਾਲ ਸਾਹਿਬ ਨੇ ਕੱਲ੍ਹ ਮਜ਼ਾਕੀਆ ਲਹਿਜ਼ੇ ਵਿੱਚ ਕਿਹਾ ਕਿ ਜਿਹੜੀਆਂ ਬਾਦਲਾਂ ਦੀਆਂ ਬੱਸਾਂ ਫੜੀਆਂ ਸਨ, ਉਹ ਕਿੱਥੇ ਹਨ? (ਥੰਪਿੰਗ) ਇਹ ਕਹਿੰਦੇ ਹਨ ਕਿ ਰਾਜਾ ਵੜਿੰਗ ਜੀ ਨੇ ਕੋਸ਼ਿਸ਼ ਕੀਤੀ ਤਾਂ ਇਨ੍ਹਾਂ ਨੇ ਪਹਿਲੇ ਪੰਜ ਸਾਲ ਕੋਸ਼ਿਸ਼ ਕਿਉਂ ਨਹੀਂ ਕੀਤੀ? (ਵਿਘਨ)

ਸ.ਸ.-ਸ਼.ਜ./3:15/29.06.2022

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਪ੍ਰਤਾਪ ਸਿੰਘ ਬਾਜਵਾ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਸਰਦਾਰ ਜੈ ਕ੍ਰਿਸ਼ਨ ਸਿੰਘ ਜੀ। ਤੁਹਾਡਾ ਹੋ ਗਿਆ ਜੀ, ਦੋ ਸਪਲੀਮੈਂਟਰੀਆਂ ਹੋ ਗਈਆਂ ਹਨ। (ਸਰਦਾਰ ਪ੍ਰਤਾਪ ਸਿੰਘ ਬਾਜਵਾ ਵੱਲ ਇਸ਼ਾਰਾ)

**ਸਰਦਾਰ ਜੈ ਕ੍ਰਿਸ਼ਨ ਸਿੰਘ:** ਸਰ, ਮੇਰੀ ਬੇਨਤੀ ਹੈ ਜੀ ਕਿ ਹਾਊਸ ਦੀ ਮਰਿਆਦਾ ਨੂੰ ਕਾਇਮ ਰੱਖਿਆ ਜਾਵੇ, ਅਜੇ ਸਾਡੇ ਬੜੇ ਕੁਐਸਚਨ ਰਹਿੰਦੇ ਹਨ, ਡਿਸਕਸ਼ਨ ਬੜੀ ਹੋ ਰਹੀ ਹੈ। (ਵਿਘਨ..ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਪ੍ਰਤਾਪ ਸਿੰਘ ਬਾਜਵਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਤੋਂ ਬੋਲ ਰਹੇ ਸਨ।)

**ਮਾਨਯੋਗ ਸਪੀਕਰ:** ਰਾਜਾ ਜੀ, ਤੁਸੀਂ ਬੋਲੋ। ਰਾਜਾ ਜੀ, ਕੀ ਤੁਹਾਡੀ ਕੋਈ ਸਪਲੀਮੈਂਟਰੀ ਹੈ (ਵਿਘਨ..ਸ਼ੋਰ) ਕੀ ਤੁਸੀਂ ਸਪਲੀਮੈਂਟਰੀ ਲੈਣੀ ਹੈ?

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਹਾਂ ਜੀ, ਸਪਲੀਮੈਂਟਰੀ ਲੈਣੀ ਹੈ।

**ਮਾਨਯੋਗ ਸਪੀਕਰ:** ਫਿਰ ਬੋਲੋ ਜੀ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਕੁਝ ਮੈਂਬਰ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਬਹੁਤ ਸਾਰੇ ਮੈਂਬਰ ਬਿਨਾਂ ਇਜਾਜ਼ਤ ਤੋਂ ਉੱਚੀ-ਉੱਚੀ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਸਰ, ਇਹ ਬੋਲਣ ਹੀ ਨਹੀਂ ਦੇ ਰਹੇ। (ਆਮ ਆਦਮੀ ਪਾਰਟੀ ਦੇ ਕੁਝ ਮੈਂਬਰਾਂ ਵੱਲ ਇਸ਼ਾਰਾ)

**ਮਾਨਯੋਗ ਸਪੀਕਰ:** ਸਾਰੇ ਬੈਠੋ ਜੀ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ, ਜੋ ਬਾਜਵਾ ਸਾਹਿਬ ਨੇ ਪੁੱਛਿਆ ਹੈ। ਇਨ੍ਹਾਂ ਨੇ ਇਹ ਗੱਲ ਕਹੀ ਕਿ ਮਾਨਯੋਗ ਸੁਪਰੀਮ ਕੋਰਟ ਨੇ ਬੱਸਾਂ ਬੰਦ ਕੀਤੀਆਂ ਸੀ। ਇਹ ਹਾਊਸ ਵਿੱਚ ਕੋਈ ਮਾਨਯੋਗ ਸੁਪਰੀਮ ਕੋਰਟ ਦਾ ਬੰਦ ਕਰਨ ਸਬੰਧੀ ਆਰਡਰ ਰੱਖਿਆ ਜਾਵੇ। ਕਿਉਂਕਿ ਜੇ ਸੁਪਰੀਮ ਕੋਰਟ ਨੇ ਬੰਦ ਕੀਤਾ ਹੈ ਤਾਂ ਉਨ੍ਹਾਂ ਤੋਂ ਖੋਲ੍ਹਣ ਵਾਸਤੇ ਹਦਾਇਤ ਲਈ ਹੋਵੇਗੀ, ਕੋਈ ਦਿਸ਼ਾ-ਨਿਰਦੇਸ਼ ਲਿਆ ਹੋਣਾ। ਇੱਕ ਤਾਂ ਉਹ ਚਿੱਠੀ ਇਹ ਹਾਊਸ ਤੇ ਟੇਬਲ ਕਰਨਗੇ?

ਦੂਜੀ ਗੱਲ, ਇਹ ਆਨ ਰਿਕਾਰਡ ਹੈ, ਇਹ ਦੱਸ ਦੇਣ ਅਤੇ ਫਾਈਲ ਲੈ ਆਉਣ, ਵੱਖ-ਵੱਖ ਮੰਤਰੀਆਂ ਨੇ 13 ਵਾਰ, 13 ਚਿੱਠੀਆਂ ਲਿਖੀਆਂ ਚਾਹੇ ਉਹ ਮੇਰੇ ਤੋਂ ਪਹਿਲਾਂ ਰਹੇ ਮੰਤਰੀ ਸਨ ਚਾਹੇ ਬਾਅਦ ਵਿੱਚ ਸਨ। ਮੈਂ ਏਅਰਪੋਰਟ ਅਥਾਰਟੀ ਨੂੰ ਚਿੱਠੀ ਲਿਖੀ, ਜਯੋਤੀਰਾਦਿੱਤਿਆ ਸਿੰਧੀਆ ਜੀ ਨੂੰ, ਉਸ ਦਾ ਜਵਾਬ ਆਨ ਰਿਕਾਰਡ, ਆਨ ਫਾਈਲ ਹੈ ਕਿ ਦਿੱਲੀ ਸਟੇਟ ਨਾਲ ਗੱਲ ਕਰੋ, ਦਿੱਲੀ ਸਟੇਟ ਜਦ ਚਾਹੇ ਉਹ ਬੱਸਾਂ ਚਲਾ ਸਕਦੀ ਹੈ। ਬੱਸਾਂ ਹੁਣ ਆਪਣੀ ਮਨ-ਮਰਜ਼ੀ ਨਾਲ ਚਲਾਈਆਂ ਗਈਆਂ, ਤੁਸੀਂ ਘਾਟਾ ਘੱਟ ਦੱਸ ਦਿੱਤਾ ਹੈ। (ਵਿਘਨ..) ਇੱਕ ਮਿੰਟ, ਸਪੀਕਰ ਸਾਹਿਬ।

**ਮਾਨਯੋਗ ਸਪੀਕਰ:** ਤੁਸੀਂ ਸਵਾਲ ਪੁੱਛੋ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਕੋਈ ਸੁਪਰੀਮ ਕੋਰਟ ਦੀ ਚਿੱਠੀ, ਕੋਈ ਦਿੱਲੀ ਏਅਰਪੋਰਟ ਅਥਾਰਟੀ ਦੀ ਚਿੱਠੀ ਕਿ ਅਸੀਂ ਤੁਹਾਨੂੰ ਇਹ ਬੱਸ ਚਲਾਉਣ ਨਹੀਂ ਦੇਵਾਂਗੇ। ਦੂਜੀ ਗੱਲ, ਮੈਨੂੰ ਇਹ ਕਿਹਾ ਗਿਆ ਕਿ ਬੱਸਾਂ ਦੱਸ ਕਿੱਥੇ ਰੱਖੀਆਂ ਗਈਆਂ ਹਨ? ਕੋਈ ਵੀ ਚੀਜ਼ ਤੁਸੀਂ ਫੜਦੇ ਹੋ, ਚਾਹੇ ਕੋਈ ਕ੍ਰਾਈਮ ਵਿੱਚ ਫੜੀ ਜਾਵੇ, ਉਸ ਨੂੰ ਜ਼ਮਾਨਤ ਤੇ ਬੇਲ-ਆਊਟ ਕਰਵਾ ਕੇ ਅਗਲੇਰੀ ਕਾਰਵਾਈ ਹੁੰਦੀ ਹੈ, ਹਰ ਚੀਜ਼ ਤੇ ਬੱਸ ਨੂੰ ਲੈ ਜਾਂਦੇ ਹਨ, ਮੈਂ ਬਾਦਲਾਂ ਦੀਆਂ ਬੱਸਾਂ ਕੋਈ ਆਪਣੇ ਘਰ ਨਹੀਂ ਲੈ ਕੇ ਗਿਆ। ਮੇਰੀ ਬੇਨਤੀ ਹੈ ਕਿ ਕਿਰਪਾ ਕਰਕੇ ਮੰਤਰੀ ਸਾਹਿਬ ਐਸੀ ਕੋਈ ਚੀਜ਼ ਦਾ ਸਬੂਤ ਦੇਣ।

**ਮਾਨਯੋਗ ਸਪੀਕਰ:** ਠੀਕ ਹੈ, ਰਾਜਾ ਜੀ ਬੈਠੋ। (ਵਿਘਨ..ਸ਼ੋਰ) ਮੰਤਰੀ ਜੀ। ਬਾਜਵਾ ਜੀ, ਮੰਤਰੀ ਜੀ ਜਵਾਬ ਦੇ ਰਹੇ ਹਨ।

**Mr. Partap Singh Bajwa:** The Hon'ble Minister is misleading the House.

**Mr. Speaker:** Please don't jump to the judgment. Let him reply. Please sit down.

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਬਹੁਤ ਸਾਰੇ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਮੰਤਰੀ ਜੀ ਨੂੰ ਜਵਾਬ ਦੇਣ ਲਈ ਕਹਿ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ:** ਬੈਠੋ ਜੀ, ਬੈਠ ਜਾਓ, (ਵਿਘਨ..ਸ਼ੋਰ) ਜੇ ਤੁਸੀਂ ਬੈਠੋਂਗੇ ਤਾਂ ਠੀਕ ਹੈ। ਰਾਜਾ ਜੀ, ਬੈਠ ਜਾਓ। ਅਮਨ ਜੀ, ਬੋਲੋ।

**ਸ਼੍ਰੀ ਅਮਨ ਅਰੋੜਾ:** ਸਪੀਕਰ ਸਾਹਿਬ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਬਹੁਤ ਸਾਰੇ ਮੈਂਬਰ ਆਮ ਆਦਮੀ ਪਾਰਟੀ ਦੇ ਮੈਂਬਰ ਸ਼੍ਰੀ ਅਮਨ ਅਰੋੜਾ ਦੀ ਸਪਲੀਮੈਂਟਰੀ ਦਾ ਵਿਰੋਧ ਕਰਦਿਆਂ ਮੰਤਰੀ ਸਾਹਿਬ ਤੋਂ ਜਵਾਬ ਲੈਣ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਉਹ ਕੁਝ ਕਹਿਣਾ ਚਾਹੁੰਦੇ ਹਨ।

**ਸ਼੍ਰੀ ਅਮਨ ਅਰੋੜਾ:** ਮੈਂ ਕਿਉਂ ਨਹੀਂ ਖੜ੍ਹਾ ਹੋ ਸਕਦਾ? (ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ)। ਸਪੀਕਰ ਸਾਹਿਬ, ਮੈਂ ਬਤੌਰ ਮੈਂਬਰ ਗੱਲ ਨਹੀਂ ਕਰ ਸਕਦਾ?

**ਮਾਨਯੋਗ ਸਪੀਕਰ:** ਕੀ ਉਹ ਸਪਲੀਮੈਂਟਰੀ ਨਹੀਂ ਲੈ ਸਕਦੇ?(ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ)।

**ਸ਼੍ਰੀ ਅਮਨ ਅਰੋੜਾ:** ਇੱਕ ਮਿੰਟ। (ਵਿਘਨ..ਸ਼ੋਰ)

**Mr. Speaker:** He can avail the supplementary also.

**ਸ਼੍ਰੀ ਅਮਨ ਅਰੋੜਾ:** ਬਾਜਵਾ ਸਾਹਿਬ, ਬਾਜਵਾ ਸਾਹਿਬ। (ਵਿਘਨ..ਸ਼ੋਰ)

**Mr. Speaker:** He can avail the supplementary. Minister can reply.

**ਸ਼੍ਰੀ ਅਮਨ ਅਰੋੜਾ:** ਬਾਜਵਾ ਸਾਹਿਬ, ਮੈਂ ਨਾ ਤਾਂ ਸਰਕਾਰ ਵੱਲੋਂ ਅਤੇ ਨਾ ਤਾਂ ਮਨਿਸਟਰ ਵੱਲੋਂ ਖੜ੍ਹਾ ਹੋਇਆ ਹਾਂ। ਕੀ ਮੈਂ ਮੈਂਬਰ ਵਜੋਂ ਬੋਲ ਨਹੀਂ ਸਕਦਾ? (ਵਿਘਨ..ਸ਼ੋਰ)

**Mr. Speaker**: He will reply. Let him take a supplementary. (Interruption)

**ਸ਼੍ਰੀ ਅਮਨ ਅਰੋੜਾ:** ਸਪੀਕਰ ਸਾਹਿਬ, ਸਪੀਕਰ ਸਾਹਿਬ।

**ਮਾਨਯੋਗ ਸਪੀਕਰ**: ਮੰਤਰੀ ਜੀ, ਸਪਲੀਮੈਂਟਰੀਜ਼ ਦਾ ਇਕੱਠਾ ਜਵਾਬ ਦੇ ਦੇਣਗੇ, ਉਹ ਇਕੱਠਾ ਜਵਾਬ ਦੇ ਦੇਣਗੇ।

**ਸ਼੍ਰੀ ਅਮਨ ਅਰੋੜਾ:** ਸਰ, ਮੈਂ as a Member ਗੱਲ ਨਹੀਂ ਕਰ ਸਕਦਾ?

**ਮਾਨਯੋਗ ਸਪੀਕਰ**: ਉਹ ਇਕੱਠਾ ਜਵਾਬ ਦੇ ਦੇਣਗੇ। (ਵਿਘਨ..ਸ਼ੋਰ) ਸਾਰੇ ਮਾਨਯੋਗ ਮੈਂਬਰਾਂ ਨੂੰ ਬੇਨਤੀ ਹੈ ਕਿ ਉਹ ਆਪਣੀਆਂ-ਆਪਣੀਆਂ ਸੀਟਾਂ ਤੇ ਬੈਠ ਜਾਣ। ਜੋ ਵੀ ਕੁਝ ਚੇਅਰ ਦੀ ਇਜਾਜ਼ਤ ਤੋਂ ਬਿਨਾਂ ਕਿਹਾ ਗਿਆ

ਹੈ, ਉਹ ਰਿਕਾਰਡ ਨਾ ਕੀਤਾ ਜਾਵੇ। ਬਾਜਵਾ ਜੀ, ਬਾਜਵਾ ਜੀ, (ਵਿਘਨ..ਸ਼ੋਰ) ਇੱਕ ਮਿੰਟ ਅਮਨ ਜੀ। ਕੀ ਮੰਤਰੀ ਇਨ੍ਹਾਂ ਦੀ ਸਪਲੀਮੈਂਟਰੀ ਨਾਲ ਲੈ ਕੇ ਜਵਾਬ ਨਹੀਂ ਦੇ ਸਕਦੇ?

ਗ.ਕੌ./ਹ.ਸ/3.20/29.06.2022

The Minister will reply. Let him (Shri Aman Arora) take a supplementary. (ਵਿਘਨ) (ਸ਼ੋਰ) ਉਹ (ਮਨਿਸਟਰ ਸਾਹਿਬ) ਇਕੱਠਾ ਜਵਾਬ ਦੇ ਦੇਣਗੇ। ਸਾਰੇ ਮਾਨਯੋਗ ਮੈਂਬਰਾਂ ਨੂੰ ਬੇਨਤੀ ਹੈ ਕਿ ਆਪਣੀਆਂ ਆਪਣੀਆਂ ਸੀਟਾਂ ਤੇ ਬੈਠ ਜਾਣ। ਜੋ ਕੁਝ ਚੇਅਰ ਦੀ ਆਗਿਆ ਤੋਂ ਬਿਨਾ ਕਿਹਾ ਗਿਆ ਹੈ ਉਹ ਰਿਕਾਰਡ ਨਾ ਕੀਤਾ ਜਾਵੇ। (ਵਿਘਨ)(ਸ਼ੋਰ) ਬਾਜਵਾ ਜੀ, ਕੀ ਮੰਤਰੀ ਜੀ ਇਨ੍ਹਾਂ ਦੀ (ਅਮਨ ਅਰੋੜਾ ਜੀ ਦੀ) ਸਪਲੀਮੈਂਟਰੀ ਨਾਲ ਲੈ ਕੇ ਜਵਾਬ ਨਹੀਂ ਦੇ ਸਕਦੇ?

**ਸਰਦਾਰ ਪ੍ਰਤਾਪ ਸਿੰਘ ਬਾਜਵਾ**: ਮਾਨਯੋਗ ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਦਾ ਜਵਾਬ ਤਾਂ ਆਇਆ ਹੀ ਨਹੀਂ।

**Mr. Speaker:** Mr. Bajwa ji, you have exhausted two of your supplementaries. Moreover, this is not a debate. You can have two supplementaries only and which you have already availed.

**Sardar Partap Singh Bajwa:** (Interuption) Speaker Sahib, the Minister has misled the House. He will have to produce the document otherwise he will have to resign.

**ਮਾਨਯੋਗ ਸਪੀਕਰ:** ਮੰਤਰੀ ਜੀ, ਜਵਾਬ ਦਿਉ।

**ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਪਹਿਲਾਂ ਤਾਂ ਮੈਂ ਸਾਬਕਾ ਟਰਾਂਸਪੋਰਟ ਮੰਤਰੀ ਜੀ ਦੀ ਇਸ ਗੱਲ ਦਾ ਜਵਾਬ ਦਿੰਦਾ ਹਾਂ ਕਿ ਇਹ ਕਹਿੰਦੇ ਸਨ ਕਿ ਬੱਸਾਂ ਛੁੱਟ ਜਾਣੀਆਂ ਹਨ। ਇਹ ਜਦੋਂ ਲਾਈਵ ਹੋ ਹੋ ਕੇ ਕਹਿੰਦੇ ਰਹੇ ਕਿ ਮੈਂ ਪੱਕੀਆਂ ਬੱਸਾਂ ਬੰਦ ਕਰਾਂਗਾ ਤਾਂ ਉਦੋਂ ਕਿਉਂ ਕਹਿੰਦੇ ਰਹੇ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਇਹ ਕਹਿੰਦੇ ਸਨ ਕਿ ਬੱਸਾਂ ਪੱਕੀਆਂ ਬੰਦ ਹੋਣਗੀਆਂ। ਉਸ ਤੋਂ ਬਾਅਦ ਜੋ ਐਕਸਟੈਂਸ਼ਨ ਲੈਣੀ ਸੀ, ਕੀ ਦਿੱਲੀ ਗੌਰਮਿੰਟ ਤੋਂ ਇਨ੍ਹਾਂ ਨੇ ਕਦੇ ਪਰਮਿਟ ਮੰਗੇ? ਅਸੀਂ ਜਿੰਨੀਆਂ ਵੀ ਬੱਸਾਂ ਚਲਾਈਆਂ ਨਾਲ ਦਿੱਲੀ ਗੌਰਮਿੰਟ ਤੋਂ ਪਰਮਿਟ ਲੈ ਕੇ ISBT ਤੋਂ ਮਨਜ਼ੂਰੀ ਲੈ ਕੇ ਬੱਸਾਂ ਉੱਥੇ ਭੇਜੀਆਂ ਹਨ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)।

**ਮਾਨਯੋਗ ਸਪੀਕਰ:** ਬਾਜਵਾ ਸਾਹਿਬ ਤੁਸੀਂ ਇਸ ਬਾਰੇ ਵੱਖਰਾ ਸਵਾਲ ਲਗਾ ਦਿਉ। ਉਹ ਫਲੌਰ ਆਫ ਦਿ ਹਾਊਸ ਆ ਜਾਵੇਗਾ। (ਵਿਘਨ)(ਸ਼ੋਰ) ਬੈਠੋ, ਬੈਠੋ। ਹੁਣ ਸਾਰੇ ਆਪਣੀਆਂ ਆਪਣੀਆਂ ਸੀਟਾਂ ਤੇ ਬੈਠੋ। ਅਗਲਾ ਸਵਾਲ। (ਵਿਘਨ)(ਸ਼ੋਰ) ਇਹ question hour ਹੈ। ਹੁਣ ਸਾਰੇ ਮੈਂਬਰ ਬੈਠੋ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਕੁਝ ਮੈਂਬਰ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਦੇ ਸਮੂਹ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ। ਸਦਨ ਵਿੱਚ ਕਾਫੀ ਸ਼ੋਰ ਸੀ)

**ਸ਼੍ਰੀ ਅਮਨ ਅਰੋੜਾ:** ਸਰ ਮੇਰੀ ਸਪਲੀਮੈਂਟਰੀ ਹੈ।

**ਮਾਨਯੋਗ ਸਪੀਕਰ:** ਅਮਨ ਜੀ, ਬੈਠੋ। ਅਗਲੀ ਸਪਲੀਮੈਂਟਰੀ ਲੈ ਲੈਣਾ। (ਵਿਘਨ)(ਸ਼ੋਰ) ਬੈਠੋ, ਬੈਠੋ। ਸਾਰੇ ਮੈਂਬਰ ਆਪਣੀਆਂ ਸੀਟਾਂ ਤੇ ਬੈਠੋ। ਮੈਂ ਸਾਰੇ ਮਾਨਯੋਗ ਮੈਂਬਰ ਸਾਹਿਬਾਨਾਂ ਨੂੰ ਬੇਨਤੀ ਕਰਦਾ ਹਾਂ ਕਿ ਆਪਣੀਆਂ ਆਪਣੀਆਂ ਸੀਟਾਂ ਤੇ ਬੈਠ ਜਾਉ। ਰਾਜਾ ਜੀ ਤੁਸੀਂ ਆਪਣੀ ਸੀਟ ਤੇ ਬੈਠੋ। ਮੈਂ ਸਾਰੇ ਮੈਂਬਰ ਸਾਹਿਬਾਨਾਂ ਨੂੰ ਬੈਠਣ ਲਈ ਬੇਨਤੀ ਕਰਦਾ ਹਾਂ। ਮੰਤਰੀ ਜੀ ਜਵਾਬ ਦੇਣਾ ਚਾਹੁੰਦੇ ਹਨ।

**ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ (ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਕੋਹਲੀ ਜੀ ਬੈਠੋ।ਬੀਬੀ ਇੰਦਰਜੀਤ ਕੌਰ ਜੀ ਤੁਸੀਂ ਵੀ ਬੈਠੋ। ਮੰਤਰੀ ਸਾਹਿਬ ਖੜ੍ਹੇ ਹਨ। (ਵਿਘਨ)(ਸ਼ੋਰ)

**ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਮੈਂ ਸਾਰੇ ਮੈਂਬਰ ਸਾਹਿਬਾਨਾਂ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਸਾਨੂੰ ਪੂਰਾ ਪੰਜਾਬ ਨਹੀਂ ਪੂਰਾ ਵਿਸ਼ਵ ਦੇਖ ਰਿਹਾ ਹੈ। ਤਮਾਸ਼ਾ ਨਹੀਂ ਬਣਾਉਣਾ ਚਾਹੀਦਾ। ਖਹਿਰਾ ਸਾਹਿਬ ਆਪਣੀ ** ਦੇਣ। ਇਨ੍ਹਾਂ ਨੇ ਪਹਿਲਾਂ ਵੀ ਕੁਝ ਅਜਿਹੇ ਸ਼ਬਦ ਬੋਲੇ ਹਨ।

**ਮਾਨਯੋਗ ਸਪੀਕਰ:** ਮੰਤਰੀ ਜੀ, ਸ਼ਬਦਾਂ ਦੀ ਮਰਿਆਦਾ ਬਣਾਈ ਰੱਖੋ। (ਵਿਘਨ)(ਸ਼ੋਰ) ਮਰਿਆਦਾ ਬਣਾ ਕੇ ਰੱਖੋ। ਸਾਰੇ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਬੈਠੋ। ਰੰਧਾਵਾ ਸਾਹਿਬ, ਅਸੀਂ question hour ਚਲਾਉਣਾ ਹੈ ਜਾਂ ਤਮਾਸ਼ਾ ਬਣਾਉਣਾ ਹੈ। ਤੁਸੀਂ ਵੀ ਬੈਠੋ। ਮੈਂ ** ਸ਼ਬਦ ਐਕਸਪੰਜ ਕਰਵਾ ਰਿਹਾ ਹਾਂ। ਤੁਸੀਂ ਬੈਠੋ। ਅਮਨ ਜੀ ਬੈਠੋ। ਤੁਹਾਨੂੰ ਸਪੀਕਰ ਬੈਠਣ ਲਈ ਕਹਿ ਰਿਹਾ ਹੈ। ਬੈਠੋ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ ਸ਼੍ਰੀ ਅਮਨ ਅਰੋੜਾ ਆਪਣੀ ਸੀਟ ਤੇ ਖੜ੍ਹੇ ਬਿਨਾਂ ਆਗਿਆ ਲਗਾਤਾਰ ਬੋਲ ਰਹੇ ਸਨ ਅਤੇ ਚੇਅਰ ਦੇ ਵਾਰ-ਵਾਰ ਬੈਠਣ ਲਈ ਕਹਿਣ ਤੇ ਵੀ ਨਹੀਂ ਬੈਠੇ)

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ:** ਸਪੀਕਰ ਸਾਹਿਬ, ਹੁਣ ਉਨ੍ਹਾਂ ਨੂੰ ਨੇਮ ਕਰੋ (ਆਮ ਆਦਮੀ ਪਾਰਟੀ ਦੇ ਮੈਂਬਰ ਸ਼੍ਰੀ ਅਮਨ ਅਰੋੜਾ ਵੱਲ ਇਸ਼ਾਰਾ)

ਕੁ.ਕ/ਹ.ਸ.ਟ./3.25/29.06.2022

**ਮਾਨਯੋਗ ਸਪੀਕਰ:** ਕੋਈ ਵੀ ਨੇਮ ਹੋ ਸਕਦਾ ਹੈ। ਬਿਲਕੁਲ ਨੇਮ ਹੋ ਸਕਦਾ ਹੈ। ਆਪਾਂ ਇਸ ਸਦਨ ਦੀ ਕਾਰਵਾਈ ਪੰਜਾਬ ਦੇ ਲੋਕਾਂ ਦੇ ਹੱਕ ਦੇ ਲਈ ਚਲਾਉਣੀ ਹੈ। ** ਵਾਲੇ ਸ਼ਬਦ ਐਕਸੰਜ ਕੀਤੇ ਜਾਣ। ਜਿੰਪਾ ਜੀ ਤੁਸੀਂ ਜਵਾਬ ਦੇਵੋ। (ਵਿਘਨ)

**ਜਲ ਸਰੋਤ ਮੰਤਰੀ (ਸ਼੍ਰੀ ਬ੍ਰਮ ਸ਼ੰਕਰ (ਜਿੰਪਾ)) :** ਮੈਂ ਐਲ.ਓ.ਪੀ. ਸਾਹਿਬ ਅਤੇ ਖਹਿਰਾ ਸਾਹਿਬ ਨੂੰ ਅਰਜ਼ ਕਰਦਾ ਹਾਂ ਕਿ ਖਹਿਰਾ ਸਾਹਿਬ ਨੇ ਜਿਹੜੀ ਉਸ ਦਿਨ ਗੱਲ ਕਹੀ ਸੀ, ਉਸ ਦੇ ਉੱਤੇ ਗੱਲ ਕੀਤੀ ਹੈ। ਇੱਥੇ ਬੱਸਾਂ ਦੀ ਗੱਲ ਚੱਲ ਰਹੀ ਹੈ।(ਵਿਘਨ, ਸ਼ੋਰ)।

**ਮਾਨਯੋਗ ਸਪੀਕਰ:** ਮੰਤਰੀ ਜੀ (ਵਿਘਨ, ਸ਼ੋਰ), ਜਿੰਪਾ ਜੀ, ਤੁਸੀਂ ਸਵਾਲ ਦਾ ਜਵਾਬ ਦੇਵੋ। ਤੁਸੀਂ ਚੇਅਰ ਨੂੰ ਐਡਰੈਸ ਹੋ ਕੇ ਸਵਾਲ ਦਾ ਜਵਾਬ ਦੇਵੋ।

**ਜਲ ਸਰੋਤ ਮੰਤਰੀ:** ਠੀਕ ਹੈ ਜੀ।

---

## ਹਲਕਾ ਘਨੌਰ ਦੇ ਪਿੰਡਾਂ ਨੂੰ ਖੇਤੀ ਲਈ ਨਹਿਰੀ ਪਾਣੀ ਦੀ ਸਪਲਾਈ ਦੇਣਾ

***310. ਸ਼੍ਰੀ ਗੁਰਲਾਲ ਘਨੌਰ :** ਕੀ ਜਲ ਸਰੋਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਹਲਕਾ ਘਨੌਰ ਵਿੱਚ ਪੈਂਦੇ ਪਿੰਡਾਂ ਦੇ ਲੋਕਾਂ ਨੂੰ ਖੇਤੀ ਲਈ ਪਾਣੀ ਦੀ ਸਮੱਸਿਆ ਦਾ ਸਾਹਮਣਾ ਕਰਨਾ ਪੈ ਰਿਹਾ ਹੈ; ਜੇਕਰ ਅਜਿਹਾ ਹੋਵੇ ਤਾਂ ਕੀ ਪੁਰਾਣੇ ਸੂਏ ਦੇ ਪਾਣੀ ਨੂੰ ਨਹਿਰੀ ਪਾਣੀ ਨਾਲ ਜੋੜ ਕੇ ਪਾਣੀ ਦਾ ਸਤਰ ਵਧਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ?

**ਸ਼੍ਰੀ ਬ੍ਰਮ ਸ਼ੰਕਰ (ਜਿੰਪਾ) :** ਨਹੀਂ ਜੀ, ਹਲਕਾ ਘਨੌਰ ਵਿੱਚ ਪੈਂਦੇ ਪਿੰਡਾਂ ਦੇ ਲੋਕਾਂ ਨੂੰ ਖੇਤੀ ਲਈ ਨਹਿਰੀ ਪਾਣੀ ਦੇਣ ਦੀ ਕੋਈ ਸਮੱਸਿਆ ਨਹੀਂ ਹੈ ਜੀ।

**ਸ਼੍ਰੀ ਗੁਰਲਾਲ ਘਨੌਰ:** ਮੈਂ ਮੰਤਰੀ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਹਲਕਾ ਘਨੌਰ ਦੇ ਵਿੱਚੋਂ ਬੜੇ ਲੰਮੇ ਸਮੇਂ ਤੋਂ ਬੰਨੂੜ ਕਨਾਲ ਜਿਸ ਰਾਹੀਂ 60 ਪਿੰਡਾਂ ਨੂੰ ਪਾਣੀ ਮਿਲਣਾ ਸੀ, ਇਸ ਕੈਨਾਲ ਦਾ ਲਗਭਗ 90 ਪਰਸੈਂਟ ਕੰਮ ਕੰਪਲੀਟ ਹੈ। ਮੈਂ ਬੇਨਤੀ ਕਰਦਾ ਹਾਂ ਕਿ ਇਸ ਨੂੰ ਜਲਦੀ ਪੂਰਾ ਕੀਤਾ ਜਾਵੇ। ਮੈਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਨੂੰ ਜਲਦੀ ਤੋਂ ਜਲਦੀ ਪੂਰਾ ਕਰਕੇ ਹਲਕਾ ਘਨੌਰ ਨੂੰ ਇਸ ਦਾ ਪਾਣੀ ਦੇ ਸਕਦੇ ਹਾਂ? ਦੂਸਰਾ ਹਲਕਾ ਘਨੌਰ ਦੇ ਵਿੱਚ ਇੱਕ ਨਰਵਾਣਾ ਬ੍ਰਾਂਚ ਸੀ, ਜਿਸ ਦੇ ਆਕੜ-ਆਕੜੀ ਸਿਹਰਾ-ਸਿਹਰੀ ਪੰਜ ਪਿੰਡਾਂ ਦੀ ਜ਼ਮੀਨ ਐਕੁਆਇਰ ਹੋ ਗਈ ਸੀ। ਉਸ ਐਕੁਆਇਰ ਹੋਈ ਜ਼ਮੀਨ ਦਾ ਬਚਿਆ ਹੋਇਆ ਪਾਣੀ ਬਾਕੀ ਹਲਕੇ ਨੂੰ ਦਿੱਤਾ ਜਾ ਸਕਦਾ ਹੈ। ਇੱਕ ਅਰਨੌਲੀ ਬ੍ਰਾਂਚ ਹੈ। ਉਸ ਦੇ ਵਿੱਚੋਂ ਹਲਕਾ ਘਨੌਰ ਤੇ ਸਨੌਰ ਨੂੰ ਸਿੰਚਾਈ ਲਈ 176 ਕਿਊਸਿਕ ਪਾਣੀ ਦਿੱਤਾ ਜਾਂਦਾ ਸੀ। ਹੁਣ 16 ਕਿਊਸਿਕ ਪਾਣੀ ਮਡੌਲੀ ਵਾਟਰ ਟ੍ਰੀਟਮੈਂਟ ਪਲਾਂਟ ਦੇ ਵਿੱਚੋਂ ਪੀਣ ਲਈ ਵਰਤਣ ਕਰਕੇ ਸਿੰਚਾਈ ਲਈ ਪਾਣੀ ਘਟ ਗਿਆ ਹੈ। ਕੀ ਇਹ 16 ਕਿਊਸਿਕ ਪਾਣੀ ਪੂਰਾ ਕੀਤਾ ਜਾ ਸਕਦਾ ਹੈ? ਕੀ ਨਰਵਾਣਾ ਬ੍ਰਾਂਚ ਵਾਲੀ 1100 ਏਕੜ

ਐਕੁਆਇਰ ਹੋਈ ਜ਼ਮੀਨ ਦਾ ਜਿਹੜਾ ਪਾਣੀ ਹੈ, ਉਸ ਨੂੰ ਦੁਬਾਰਾ ਕਿਸਾਨਾਂ ਨੂੰ ਦੇ ਸਕਦੇ ਹਾਂ? ਕੀ ਬੰਦ ਪਈ ਬਨੂੜ ਕਨਾਲ ਨੂੰ ਚਲਾ ਕੇ ਘਨੌਰ ਹਲਕੇ ਦੇ 60 ਪਿੰਡਾਂ ਨੂੰ ਜਲਦੀ ਪਾਣੀ ਦੇ ਸਕਦੇ ਹਾਂ?

**ਮਾਨਯੋਗ ਸਪੀਕਰ:** ਇਹ ਕਿੰਨੇ ਕੁ questions ਹਨ ਜੀ?

**ਸ਼੍ਰੀ ਗੁਰਲਾਲ ਘਨੌਰ:** ਇਹ ਸਾਰੇ ਹੀ ਪਾਣੀ ਨਾਲ ਸਬੰਧਿਤ ਹਨ ਜੀ।

**ਮੰਤਰੀ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਇਹ question ਸਾਹਮਣੇ ਲਿਆਂਦਾ ਹੈ। ਜੇਕਰ ਬਨੂੜ ਕਨਾਲ ਕੰਪਲੀਸ਼ਨ ਦੇ ਨੇੜੇ ਹੈ ਤਾਂ ਇਸ ਨੂੰ ਜਲਦ ਪੂਰਾ ਕੀਤਾ ਜਾਵੇਗਾ। ਇਨ੍ਹਾਂ ਨੇ ਬਾਕੀ ਨਹਿਰਾਂ ਦਾ ਵੀ ਜ਼ਿਕਰ ਕੀਤਾ ਹੈ, ਉਨ੍ਹਾਂ ਦੇ ਸਬੰਧ ਵਿੱਚ ਵੀ ਜਲਦ ਉੱਥੇ ਇੱਕ ਟੀਮ ਭੇਜ ਕੇ ਪਤਾ ਕਰਾਇਆ ਜਾਵੇਗਾ। ਇਨ੍ਹਾਂ ਦਾ ਕੰਮ ਜਲਦ ਤੋਂ ਜਲਦ ਕੰਪਲੀਟ ਕੀਤਾ ਜਾਵੇਗਾ। ਜਿਹੜੀ ਇਨਾਂ ਨੇ ਪੀਣ ਵਾਲੇ ਪਾਣੀ ਦੀ ਗੱਲ ਕੀਤੀ ਹੈ, ਉਹ ਸਿਰਫ 2 ਕੁ ਪਰਸੈਂਟ ਯੂਜ਼ ਹੁੰਦਾ ਹੈ। ਮੈਂ ਇਨ੍ਹਾਂ ਨੂੰ promise ਕਰਦਾ ਹਾਂ ਕਿ ਬਾਕੀ ਸਿੰਚਾਈ ਲਈ ਪਾਣੀ ਪੂਰਾ ਕਰ ਦਿੱਤਾ ਜਾਵੇਗਾ।

**ਸ਼੍ਰੀ ਗੁਰਲਾਲ ਘਨੌਰ:** ਸਪੀਕਰ ਸਾਹਿਬ, ਮੈਂ ਇਹ ਹੀ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਬਨੂੜ ਕਨਾਲ ਹੈ, ਇਸ ਨਾਲ 60 ਪਿੰਡਾਂ ਨੂੰ ਬਹੁਤ ਜਲਦੀ ਫਾਇਦਾ ਦਿੱਤਾ ਜਾ ਸਕਦਾ ਹੈ। ਇਹ almost complete ਹੈ। ਮੈਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਸਬੰਧੀ ਕੋਈ ਟਾਈਮ ਬਾਊਂਡ ਕੀਤਾ ਜਾ ਸਕਦਾ ਹੈ ਕਿ ਇਸ ਕਨਾਲ ਨੂੰ ਕਦੋਂ ਤੱਕ ਚਾਲੂ ਕੀਤਾ ਜਾ ਸਕਦਾ ਹੈ।

**ਮੰਤਰੀ:** ਅਗਰ ਇਸ ਕਨਾਲ ਦਾ ਕੰਮ ਕੰਪਲੀਸ਼ਨ ਦੇ ਨਜ਼ਦੀਕ ਹੈ ਤਾਂ ਇਸ ਨੂੰ ਜਲਦ ਤੋਂ ਜਲਦ ਕੰਪਲੀਟ ਕੀਤਾ ਜਾਵੇਗਾ।

**ਸਰਦਾਰ ਸੁਖਵੀਰ ਸਿੰਘ ਮਾਈਸਰਖਾਨਾ:** ਮਾਨਯੋਗ ਸਪੀਕਰ ਸਾਹਿਬ ਸਭ ਤੋਂ ਪਹਿਲਾਂ ਤੁਹਾਡਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਸਮਾਂ ਦਿੱਤਾ ਹੈ। ਇਸ ਦੇ ਨਾਲ ਹੀ ਸਬੰਧ ਰੱਖਦਾ ਇੱਕ ਸਵਾਲ ਹੈ।

ਪ.ਸ਼./ਬ.ਸ./03.30/29.06.2022

**ਮਾਨਯੋਗ ਸਪੀਕਰ:** ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਸੀ.ਐਚ.ਸੀ. ਮੋਰਿੰਡਾ ਅਤੇ ਸੀ.ਐਚ.ਸੀ. ਸ੍ਰੀ ਚਮਕੋਰ ਸਾਹਿਬ ਨੂੰ ਸਬ ਡਵੀਜ਼ਨਲ ਹਸਪਤਾਲ ਵਜੋਂ ਅਪਗ੍ਰੇਡ ਕਰਨਾ

***47 ਡਾਕਟਰ ਚਰਨਜੀਤ ਸਿੰਘ:** ਕੀ ਮੁੱਖ ਕਿਰਪਾ ਕਰਕੇ ਦੱਸਣਗੇ ਕਿਕੀ ਸਰਕਾਰ ਸੀ.ਐਚ.ਸੀ.ਮੋਰਿੰਡਾ ਅਤੇ ਸੀ.ਐਚ.ਸੀ. ਸ੍ਰੀ ਚਮਕੌਰ ਸਾਹਿਬ ਨੂੰ ਬਤੌਰ ਸਬ ਡਵੀਜ਼ਨਲ ਹਸਪਤਾਲ ਵਜੋਂ ਅਪਗ੍ਰੇਡ ਕਰਨ ਦਾ ਵਿਚਾਰ ਰੱਖਦੀ ਹੈ; ਜੇਕਰ ਹਾਂ ਤਾਂ ਕਦੋਂ ਤੱਕ?

**ਸ਼੍ਰੀ ਭਗਵੰਤ ਮਾਨ :** ਨਹੀ ਜੀ, ਸੀ.ਐਚ.ਸੀ. ਮੋਰਿੰਡਾ ਨੂੰ ਬਤੋਰ ਸਬ ਡਵੀਜ਼ਨਲ ਹਸਪਤਾਲ ਵਜੋਂ ਅਪਗ੍ਰੇਡ ਕਰਨ ਦੀ ਕੋਈ ਤਜ਼ਵੀਜ਼ ਅਜੇ ਸਰਕਾਰ ਦੇ ਵਿਚਾਰ ਅਧੀਨ ਨਹੀ ਹੈ।

ਹਾਂ ਜੀ, ਸੀ.ਐਚ.ਸੀ. ਚਮਕੌਰ ਸਾਹਿਬ ਨੂੰ ਬਤੋਰ ਸਬ ਡਵੀਜ਼ਨਲ ਹਸਪਤਾਲ ਵਜੋਂ ਅਪਗ੍ਰੇਡ ਕਰਨ ਸਬੰਧੀ ਕਾਰਵਾਈ ਪ੍ਰਕਿਰਿਆ ਅਧੀਨ ਹੈ ਅਤੇ ਇਹ ਕੰਮ ਦਸੰਬਰ 2022 ਤੱਕ ਹੋਣ ਦੀ ਸੰਭਾਵਨਾ ਹੈ।

---

## ਇੱਕ ਕਿਲੋਵਾਟ ਬਿਜਲੀ ਦੇ ਕੁਨੈਕਸ਼ਨਾਂ ਸਬੰਧੀ

***257. ਸਰਦਾਰ ਸੁਖਜਿੰਦਰ ਸਿੰਘ ਰੰਧਾਵਾ:** ਕੀ ਬਿਜਲੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:

(ੳ) ਰਾਜ ਵਿੱਚ ਘਰੇਲੂ ਬਿਜਲੀ ਕੁਨੈਕਸ਼ਨਾਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਵਿੱਚੋਂ ਅਜਿਹੇ ਕੁਨੈਕਸ਼ਨ ਜੋ ਕਿ 1 ਕਿਲੋਵਾਨ ਦੀ ਸ਼੍ਰੇਣੀ ਵਿੱਚ ਆਉਂਦੇ ਹਨ, ਦੀ ਗਿਣਤੀ ਕਿੰਨੀ ਹੈ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ 1 ਕਿਲੋ ਵਾਟ ਬਿਜਲੀ ਕੁਨੈਕਸ਼ਨ ਜੋ ਕਿ ਅਨੁਸੂਚਿਤ ਜਾਤੀਆਂ, ਪੱਛੜੀਆਂ ਸ਼੍ਰੇਣੀਆਂ, ਸੁਤੰਤਰਤਾ ਸੈਨਾਨੀ ਅਤੇ ਬੀ.ਪੀ.ਐਲ ਸ਼੍ਰੇਣੀ ਦੇ ਖਪਤਕਾਰਾਂ ਨਾਲ ਸਬੰਧਤ ਹਨ, ਦੀ ਗਿਣਤੀ ਕਿੰਨੀ ਹੈ;

(ੲ) ਅਨੁਸੂਚਿਤ ਜਾਤੀਆਂ, ਪੱਛੜੀਆਂ ਸ਼੍ਰੇਣੀਆਂ, ਸੁਤੰਤਰਤਾ ਸੈਨਾਨੀ ਅਤੇ ਬੀ.ਪੀ.ਐਲ. ਸ਼੍ਰੇਣੀ ਨਾਲ ਸਬੰਧਤ 1 ਕਿਲੋ ਵਾਟ ਬਿਜਲੀ ਕੁਨੈਕਸ਼ਨ ਦੇ ਖਪਤਕਾਰ ਜੋ ਕਿ ਸਰਕਾਰੀ ਕਰਮਚਾਰੀ ਹਨ ਜਾਂ 10000/- ਰੁਪਏ ਤੋਂ ਵੱਧ ਪੈਨਸ਼ਨ ਲੈ ਰਹੇ ਹਨ ਜਾਂ ਜਿਨ੍ਹਾਂ ਦੇ ਪਰਿਵਾਰ ਦੀ ਸਲਾਨਾ ਆਮਦਨ 10000/- ਰੁਪਏ ਤੋਂ ਵੱਧ ਹੈ, ਦੀ ਗਿਣਤੀ ਕਿੰਨੀ ਹੈ?

**ਸਰਦਾਰ ਹਰਭਜਨ ਸਿੰਘ**: (ੳ) ਰਾਜ ਵਿੱਚ ਘਰੇਲੂ ਬਿਜਲੀ ਕੁਨੈਕਸ਼ਨਾਂ ਦੀ ਕੁਲ ਗਿਣਤੀ 72,94,245 ਹੈ ਅਤੇ ਇਨ੍ਹਾਂ ਵਿੱਚੋਂ 1 ਕਿਲੋਵਾਟ ਦੀ ਸ਼੍ਰੇਣੀ ਵਿੱਚ ਆਉਂਦੇ ਘਰੇਲੂ ਖਪਤਕਾਰਾਂ ਦੀ ਗਿਣਤੀ ਜਿਨ੍ਹਾਂ ਦਾ ਲੋਡ 1 ਕਿਲੋਵਾਟ ਤੱਕ ਹੈ, ਦੀ ਗਿਣਤੀ 40,63,500 ਹੈ।

(ਅ) ਉਪਰੋਕਤ ਭਾਗ (ੳ) ਵਿੱਚੋਂ ਪੀ.ਐਸ.ਪੀ.ਸੀ.ਐਲ. ਦੇ ਰਿਕਾਰਡ ਅਨੁਸਾਰ ਵਰਣਿਤ 1 ਕਿਲੋ ਵਾਟ ਬਿਜਲੀ ਕੁਨੈਕਸ਼ਨ ਜੋ ਕਿ ਅਨੁਸੂਚਿਤ ਜਾਤੀਆਂ, ਪੱਛੜੀਆਂ ਸ਼੍ਰੇਣੀਆਂ, ਸੁਤੰਤਰਤਾ ਸੈਨਾਨੀ ਅਤੇ ਬੀ.ਪੀ.ਐਲ. ਸ਼੍ਰੇਣੀ ਦੇ ਖਪਤਕਾਰਾਂ ਨਾਲ ਸਬੰਧਤ ਹ**ਨ,** ਦੀ ਗਿਣਤੀ ਇਸ ਤਰ੍ਹਾਂ ਹੈ**:–**

| | |
|---|---|
| ਅਨੁਸੂਚਿਤ ਜਾਤੀਆਂ ਨਾਲ ਸਬੰਧਤ ਖਪਤਕਾਰ | 18,52,434 ਕੁਨੈਕਸ਼ਨ |
| ਪੱਛੜੀਆਂ ਸ਼੍ਰੇਣੀਆਂ ਨਾਲ ਸਬੰਧਤ ਖਪਤਕਾਰ | 3,01,722 ਕੁਨੈਕਸ਼ਨ |
| ਸੁਤੰਤਰਤਾ ਸੈਨਾਨੀਆਂ ਨਾਲ ਸਬੰਧਤ ਖਪਤਕਾਰ | 78 ਕੁਨੈਕਸ਼ਨ |
| ਬੀ.ਪੀ.ਐਲ. ਸ਼੍ਰੇਣੀਆਂ ਨਾਲ ਸਬੰਧਤ ਖਪਤਕਾਰ | 99,230 ਕੁਨੈਕਸ਼ਨ |
| **ਕੁੱਲ ਗਿਣਤੀ** | **22,53,464 ਕੁਨੈਕਸ਼ਨ** |

(ੲ) ਪੀ.ਐਸ.ਪੀ.ਸੀ.ਐਲ ਵੱਲੋਂ ਅਨੁਸੂਚਿਤ ਜਾਤੀਆਂ, ਪਛੜੀਆਂ ਸ਼੍ਰੇਣੀਆਂ, ਆਜ਼ਾਦੀ ਘੁਲਾਟੀਏ ਅਤੇ ਬੀ.ਪੀ.ਐਲ. ਸ਼੍ਰੇਣੀਆਂ ਨਾਲ ਸਬੰਧਤ ਇੱਕ ਕਿਲੋਵਾਟ ਲੋਡ ਤੱਕ ਦੇ ਬਿਜਲੀ ਕੁਨੈਕਸ਼ਨ ਵਾਲੇ ਬਿਨੈਕਾਰਾਂ, ਜੋ ਕਿ 200 ਯੂਨਿਟ ਪ੍ਰਤੀ ਮਹੀਨਾ ਮੁਫਤ ਬਿਜਲੀ ਦੀ ਸਹੂਲਤ ਲੈਣਾ ਚਾਹੁੰਦੇ ਹਨ, ਤੇ ਇੱਕ ਸਵੈ-ਘੋਸ਼ਣਾ ਪੱਤਰ (Self declaration form) ਲਿਆ ਜਾਂਦਾ ਹੈ। ਇਸ ਬਾਰੇ ਪੀ.ਐਸ.ਪੀ.ਸੀ.ਐਲ. ਵੱਲੋਂ ਵਣਜ ਸਰਕੂਲਰ ਨੰ: 07/2020 ਮਿਤੀ 20.02.2020 ਰਾਹੀਂ ਹਦਾਇਤਾਂ ਜਾਰੀ ਕੀਤੀਆਂ ਗਈਆਂ ਸਨ। ਇਸ ਸਵੈ-ਘੋਸ਼ਣਾ ਪੱਤਰ ਵਿੱਚ ਬਿਨੈਕਾਰ ਪਾਸੋਂ ਪਿਛਲੇ ਇੱਕ ਸਾਲ ਦੌਰਾਨ ਇਨਕਮ ਟੈਕਸ ਅਦਾ ਨਾ ਕਰਨ , ਕੇਂਦਰ ਜਾਂ ਰਾਜ ਸਰਕਾਰ ਜਾਂ ਉਸ ਦੇ ਕਿਸੇ ਅਦਾਰੇ ਵਿੱਚ ਰੈਗੂਲਰ ਮੁਲਾਜ਼ਮ ਨਾ ਹੋਣ (ਜਿਸ ਵਿੱਚ ਦਰਜਾ-4/ਦਰਜਾ-ਡੀ ਅਤੇ Multi Tasking Staff ਸ਼ਾਮਲ ਨਹੀਂ ਹਨ), ਅਤੇ ਉਸ ਦੀ ਮਹੀਨਾਵਾਰ ਪੈਨਸ਼ਨ 10,000/- ਰੁਪਏ ਜਾਂ ਉਸ ਤੋਂ ਵੱਧ ਨਾ ਹੋਣ (ਜਿਸ ਵਿੱਚ ਦਰਜਾ-4/ਦਰਜਾ-ਡੀ ਅਤੇ Multi Tasking Staff ਸ਼ਾਮਲ ਨਹੀਂ ਹਨ) ਬਾਰੇ ਸਵੈ-ਘੋਸ਼ਣਾ ਪ੍ਰਾਪਤ ਕੀਤੀ ਜਾਂਦੀ ਹੈ।

ਉਪਰੋਕਤ ਸ਼੍ਰੇਣੀਆਂ ਦੇ ਖਪਤਕਾਰਾਂ ਵਿੱਚੋਂ ਕਿੰਨੇ ਸਰਕਾਰੀ ਕਰਮਚਾਰੀ ਹਨ ਜਾਂ 10,000/- ਰੁਪਏ ਜਾਂ ਵੱਧ ਪੈਨਸ਼ਨ ਲੈ ਰਹੇ ਹਨ ਜਾਂ ਜਿਨ੍ਹਾਂ ਦੀ ਪਰਿਵਾਰਕ ਆਮਦਨ 10,000/- ਰੁਪਏ ਤੋਂ ਵੱਧ ਹੈ, ਸਬੰਧੀ ਪੀ.ਐਸ.ਪੀ.ਸੀ.ਐਲ. ਕੋਲ ਮੰਗੇ ਗਏ ਅੰਕੜੇ ਉਪਲਬਧ ਨਹੀਂ ਹਨ।

---

## ਸਕੂਲਾਂ ਵਿੱਚ ਨਸ਼ਿਆਂ ਦੀ ਰੋਕਥਾਮ ਲਈ ਅਲੱਗ ਸਿਲੇਬਸ ਪੜ੍ਹਾਉਣਾ

***80 ਪ੍ਰੋਫੈਸਰ ਜਸਵੰਤ ਸਿੰਘ ਗੱਜਣਮਾਜਰਾ:** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਕੂਲਾਂ ਵਿੱਚ ਨਸ਼ਿਆਂ ਦੇ ਗਲਤ ਪ੍ਰਭਾਵ ਅਤੇ ਇਨ੍ਹਾਂ ਦੀ ਰੋਕਥਾਮ ਦਾ ਵਿਸ਼ਾ ਸਿਲੇਬਸ ਵਿੱਚ ਸ਼ਾਮਲ ਕੀਤਾ ਹੋਇਆ ਹੈ?

**ਸ਼੍ਰੀ ਗੁਰਮੀਤ ਸਿੰਘ ਮੀਤ ਹੇਅਰ**: ਹਾਂ ਜੀ। ਨਸ਼ਿਆਂ ਦੇ ਗਲਤ ਪ੍ਰਭਾਵ ਅਤੇ ਇਨ੍ਹਾਂ ਦੀ ਰੋਕਥਾਮ ਸਬੰਧੀ ਪਾਠ ਛੇਵੀਂ ਤੋਂ ਬਾਰ੍ਹਵੀਂ ਸ਼੍ਰੇਣੀਆਂ ਲਈ ਵੱਖ ਵੱਖ ਵਿਸ਼ਿਆਂ ਵਿੱਚ ਸ਼ਾਮਲ ਕੀਤੇ ਗਏ ਹਨ।

---

## ਹਲਕਾ ਸਨੌਰ ਦੇ ਪਸ਼ੂ ਹਸਪਤਾਲਾਂ ਦਾ ਵੇਰਵਾ

*223 **ਸਰਦਾਰ ਹਰਮੀਤ ਸਿੰਘ ਪਠਾਣਮਾਜਰਾ**: ਕੀ ਪਸ਼ੂ ਪਾਲਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:

(ੳ) ਹਲਕਾ ਸਨੌਰ ਵਿਖੇ ਇਸ ਵੇਲੇ ਕਿਹੜੇ ਕਿਹੜੇ ਪਿੰਡਾਂ ਵਿੱਚ ਪਸ਼ੂ ਹਸਪਤਾਲ ਚਲ ਰਹੇ ਹਨ ਅਤੇ ਕੀ ਉਨ੍ਹਾਂ ਵਿੱਚ ਲੋੜੀਂਦਾ ਸਾਜ਼ੋ-ਸਮਾਨ ਅਤੇ ਡਾਕਟਰ ਉਪਲਬਧ ਹਨ; ਜੇਕਰ ਨਹੀਂ ਤਾਂ ਕਿਹੜੇ-ਕਿਹੜੇ ਪਸ਼ੂ ਹਸਪਤਾਲਾਂ ਵਿੱਚ ਕਿਹੜਾ-ਕਿਹੜਾ ਸਾਜ਼ੋ ਸਮਾਨ ਅਤੇ ਡਾਕਟਰ ਉਪਲਬਧ ਨਹੀਂ ਹੈ;

(ਅ) ਸਰਕਾਰ ਇਨ੍ਹਾਂ ਹਸਪਤਾਲਾਂ ਵਿੱਚ ਲੋੜੀਂਦਾ ਸਾਜ਼ੋ ਸਮਾਨ ਅਤੇ ਡਾਕਟਰ ਤੇ ਹੋਰ ਸਟਾਫ ਕਦੋਂ ਤੱਕ ਪੂਰਾ ਕਰ ਦੇਵੇਗੀ;

(ੲ) ਕੀ ਸਰਕਾਰ ਹਲਕੇ ਅੰਦਰ ਕੋਈ ਹੋਰ ਪਸ਼ੂ ਹਸਪਤਾਲ ਖੋਲ੍ਹਣ ਉਤੇ ਵਿਚਾਰ ਕਰੇਗੀ; ਜੇਕਰ ਹਾਂ ਤਾਂ ਇਹ ਹਸਪਤਾਲ ਕਦੋਂ ਤੱਕ ਖੋਲ੍ਹ ਦਿੱਤੇ ਜਾਣਗੇ; ਵੇਰਵੇ ਦਿੱਤੇ ਜਾਣ ?

**ਸਰਦਾਰ ਕੁਲਦੀਪ ਸਿੰਘ ਧਾਲੀਵਾਲ:**(ੳ) ਮੌਜੂਦਾ ਸਮੇਂ ਵਿਧਾਨ ਸਭਾ ਹਲਕਾ ਸਨੌਰ ਦੇ ਪਿੰਡ ਸਨੌਰ, ਜੋਗੀਪੁਰ, ਪੰਜੋਲਾ, ਮਾੜੂ ਟਿਵਾਣਾ, ਅਕੌਤ, ਮਸੀਗਣ, ਬਹਿਲ, ਉਪਲੀ, ਮੀਰਾਂਪੁਰ, ਮੱਘਰ ਸਾਹਿਬ, ਰੋਸ਼ਨਪੁਰ, ਘੜਾਮ ਅਤੇ ਕੌਲੀ ਵਿਖੇ ਕੁੱਲ 13 ਪਸ਼ੂ ਹਸਪਤਾਲ ਚਲ ਰਹੇ ਹਨ ।

ਇਨ੍ਹਾਂ ਸਾਰੇ ਪਸ਼ੂ ਹਸਪਤਾਲਾਂ ਵਿੱਚ ਲੋੜੀਂਦਾ ਸਾਜ਼ੋ-ਸਮਾਨ ਉਪਲਬਧ ਹੈ।

ਵਿਧਾਨ ਸਭਾ ਹਲਕਾ ਸਨੌਰ ਦੇ ਪਸ਼ੂ ਹਸਪਤਾਲਾਂ ਵਿੱਚ ਮਨਜ਼ੂਰਸ਼ੁਦਾ, ਭਰੀਆਂ ਅਤੇ ਖਾਲੀ ਅਸਾਮੀਆਂ ਦਾ ਸੰਖੇਪ ਵੇਰਵਾ ਹੇਠ ਲਿਖੇ ਅਨੁਸਾਰ ਹੈ :-

| **ਲੜੀ ਨੰ:** | **ਅਸਾਮੀ ਦਾ ਨਾਮ** | **ਮਨਜ਼ੂਰਸ਼ੁਦਾ ਆਸਾਮੀਆਂ** | **ਭਰੀਆਂ ਆਸਾਮੀਆਂ** | **ਖਾਲੀ ਆਸਾਮੀਆਂ** |
|---|---|---|---|---|
| 1 | ਵੈਟਰਨਰੀ ਅਫਸਰ | 13 | 4 | 9 |
| 2 | ਵੈਟਰਨਰੀ ਇੰਸਪੈਕਟਰ | 13 | 5 | 8 |
| 3 | ਦਰਜਾ-ਚਾਰ | 13 | 10 | 3 |

ਉਪਰੋਕਤ ਦੀ ਤਫਸੀਲ ਅਨਲੱਗ "ੳ" ਤੇ ਸ਼ਾਮਲ ਹੈ।

(ਅ) (1) ਮਾਨਯੋਗ ਮੰਤਰੀ ਪ੍ਰੀਸ਼ਦ ਵੱਲੋਂ ਮਿਤੀ: 14.10.2020 ਨੂੰ ਲਏ ਗਏ ਫੈਸਲੇ ਦੇ ਸਨਮੁਖ ਪਸ਼ੂ ਪਾਲਣ ਵਿਭਾਗ ਵਿੱਚ 353 ਵੈਟਰਨਰੀ ਅਫਸਰਾਂ ਦੀਆਂ ਖਾਲੀ ਅਸਾਮੀਆਂ ਭਰਨ ਲਈ ਕਾਰਵਾਈ ਕੀਤੀ ਜਾ ਰਹੀ ਹੈ ਜਿਨ੍ਹਾਂ ਵਿੱਚੋਂ 265 ਅਸਾਮੀਆਂ ਭਰਨ ਲਈ ਮੰਗ ਪੱਤਰ ਪੰਜਾਬ ਪਬਲਿਕ ਸਰਵਿਸ ਕਮਿਸ਼ਨ, ਪਟਿਆਲਾ ਨੂੰ ਭੇਜਿਆ ਜਾ ਚੁੱਕਾ ਹੈ।

(2) ਇਸੇ ਤਰ੍ਹਾਂ 362 ਵੈਟਰਨਰੀ ਇੰਸਪੈਕਟਰਾਂ ਦੀਆਂ ਅਸਾਮੀਆਂ ਭਰਨ ਲਈ ਮੰਗ ਪੱਤਰ ਪੰਜਾਬ ਅਧੀਨ ਸੇਵਾਵਾਂ ਚੋਣ ਬੋਰਡ ਨੂੰ ਭੇਜਿਆ ਜਾ ਚੁੱਕਾ ਹੈ ।

(3) ਜਿਸ ਸਮੇਂ ਪੰਜਾਬ ਪਬਲਿਕ ਸਰਵਿਸ ਕਮਿਸ਼ਨ, ਪਟਿਆਲਾ ਅਤੇ ਪੰਜਾਬ ਅਧੀਨ ਸੇਵਾਵਾਂ ਚੋਣ ਬੋਰਡ ਵਲੋਂ ਯੋਗ ਉਮੀਦਵਾਰਾਂ ਦੀ ਚੋਣ ਕਰਕੇ ਵਿਭਾਗ ਨੂੰ ਸਿਫਾਰਸ਼ ਕੀਤੀ ਜਾਵੇਗੀ ਤਾਂ ਉਸ ਸਮੇਂ ਵਿਧਾਨ ਸਭਾ ਹਲਕਾ ਸਨੌਰ ਦੇ ਪਸ਼ੂ ਹਸਪਤਾਲਾਂ ਵਿੱਚ ਵੈਟਰਨਰੀ ਅਫਸਰਾਂ ਅਤੇ ਵੈਟਰਨਰੀ ਇੰਸਪੈਕਟਰਾਂ ਦੀਆਂ ਖਾਲੀ ਅਸਾਮੀਆਂ ਨੂੰ ਭਰਨ ਲਈ ਉਪਰਾਲੇ ਕੀਤੇ ਜਾਣਗੇ ।

(ੲ) ਹਾਲ ਦੀ ਘੜੀ ਵਿਧਾਨ ਸਭਾ ਹਲਕਾ ਸਨੌਰ ਵਿੱਚ ਹੋਰ ਪਸ਼ੂ ਹਸਪਤਾਲ ਖੋਲਣ ਲਈ ਕੋਈ ਸਕੀਮ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ।

## ਅਨੁਲੱਗ 'ੳ'

ਵਿਧਾਨ ਸਭਾ ਹਲਕਾ ਸਨੌਰ ਵਿਖੇ ਹਸਪਤਾਲਾਂ ਵਿੱਚ ਵੈਟਰਨਰੀ ਡਾਕਟਰਾਂ (ਵੈਟਰਨਰੀ ਅਫਸਰਾਂ) ਅਤੇ ਹੋਰ ਸਟਾਫ ਦੀਆਂ ਭਰੀਆਂ/ਖਾਲੀ ਅਸਾਮੀਆਂ ਦਾ ਵੇਰਵਾ:-

| ਲੜੀ ਨੰ: | ਪਸ਼ੂ ਹਸਪਤਾਲ ਦਾ ਨਾਂ | ਵੈਟਰਨਰੀ ਅਫਸਰ ਦੀ ਪੋਸਟ | ਵੈਟਰਨਰੀ ਇੰਸਪੈਕਟਰ ਦੀ ਪੋਸਟ | ਦਰਜਾ-ਚਾਰ ਦੀ ਪੋਸਟ |
|---|---|---|---|---|
| 1 | ਸੀ.ਵੀ.ਐਚ. ਸਨੌਰ | ਭਰੀ ਹੈ | ਭਰੀ ਹੈ | ਭਰੀ ਹੈ |
| 2 | ਸੀ.ਵੀ.ਐਚ. ਜੋਗੀਪੁਰ | ਭਰੀ ਹੈ | ਖਾਲੀ ਹੈ | ਭਰੀ ਹੈ |
| 3 | ਸੀ.ਵੀ.ਐਚ. ਪੰਜੋਲਾ | ਭਰੀ ਹੈ | ਭਰੀ ਹੈ | ਭਰੀ ਹੈ |
| 4 | ਸੀ.ਵੀ.ਐਚ.ਮਾੜੂ ਟਿਵਾਣਾ | ਭਰੀ ਹੈ | ਖਾਲੀ ਹੈ | ਭਰੀ ਹੈ |
| 5 | ਸੀ.ਵੀ.ਐਚ. ਅਕੌਤ | ਖਾਲੀ ਹੈ | ਖਾਲੀ ਹੈ | ਖਾਲੀ ਹੈ |
| 6 | ਸੀ.ਵੀ.ਐਚ. ਮਸੀਗਣ | ਖਾਲੀ ਹੈ | ਖਾਲੀ ਹੈ | ਭਰੀ ਹੈ |
| 7 | ਸੀ.ਵੀ.ਐਚ. ਬਹਿਲ | ਖਾਲੀ ਹੈ | ਖਾਲੀ ਹੈ | ਖਾਲੀ ਹੈ |
| 8 | ਸੀ.ਵੀ.ਐਚ. ਉਪਲੀ | ਖਾਲੀ ਹੈ | ਭਰੀ ਹੈ | ਭਰੀ ਹੈ |
| 9 | ਸੀ.ਵੀ.ਐਚ. ਮੀਰਾਂਪੁਰ | ਖਾਲੀ ਹੈ | ਭਰੀ ਹੈ | ਭਰੀ ਹੈ |
| 10 | ਸੀ.ਵੀ.ਐਚ.ਮੱਘਰ ਸਾਹਿਬ | ਖਾਲੀ ਹੈ | ਖਾਲੀ ਹੈ | ਭਰੀ ਹੈ |
| 11 | ਸੀ.ਵੀ.ਐਚ. ਰੋਸ਼ਨਪੁਰ | ਖਾਲੀ ਹੈ | ਖਾਲੀ ਹੈ | ਭਰੀ ਹੈ |
| 12 | ਸੀ.ਵੀ.ਐਚ. ਘੜਾਮ | ਖਾਲੀ ਹੈ | ਖਾਲੀ ਹੈ | ਖਾਲੀ ਹੈ |
| 13 | ਸੀ.ਵੀ.ਐਚ. ਕੌਲੀ | ਖਾਲੀ ਹੈ | ਭਰੀ ਹੈ | ਭਰੀ ਹੈ |

---

## ਸਰਫੇਸ ਵਾਟਰ ਸਕੀਮ ਅਧੀਨ ਬੀਤ ਏਰੀਏ ਨੂੰ ਪਾਣੀ ਦੇਣਾ

***295 ਸਰਦਾਰ ਜੈ ਕ੍ਰਿਸ਼ਨ ਸਿੰਘ:** ਕੀ ਜਲ ਸਰੋਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਗੜ੍ਹਸ਼ੰਕਰ ਡਾਰਕ ਜ਼ੋਨ ਘੋਸ਼ਿਤ ਕੀਤਾ ਜਾ ਚੁੱਕਿਆ ਹੈ; ਜੇਕਰ ਅਜਿਹਾ ਹੈ ਤਾਂ ਕੀ ਸਰਫੇਸ ਵਾਟਰ ਸਕੀਮ ਅਧੀਨ ਉਕਤ ਬੀਤ ਏਰੀਏ ਨੂੰ ਪਾਣੀ ਦੇਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ?

**ਸ਼੍ਰੀ ਬ੍ਰਮ ਸ਼ੰਕਰ (ਜਿੰਪਾ)** : ਹਾਂ ਜੀ, ਗੜ੍ਹਸ਼ੰਕਰ ਬਲਾਕ ਨੂੰ ਡਾਰਕ ਜ਼ੋਨ ਘੋਸ਼ਿਤ ਕੀਤਾ ਜਾ ਚੁੱਕਿਆ ਹੈ। ਗੜ੍ਹਸ਼ੰਕਰ ਬਲਾਕ ਵਿੱਚੋਂ ਗੁਜਰਦੀ ਕੰਢੀ ਨਹਿਰ ਸਟੇਜ-2 ਦੇ ਸੱਜੇ ਪਾਸੇ ਕਮਾਂਡ ਏਰੀਏ ਹੇਠ ਆਉਂਦੇ ਰਕਬੇ ਦੀ ਸਿੰਚਾਈ 2 ਨੰ: ਫਲੋਅ ਡਿਸਟ੍ਰੀਬਿਉਟਰੀਆਂ ਅਤੇ 8 ਨੰ: ਡਾਇਰੈਕਟ ਆਉਟਲੈਟਸ ਰਾਹੀਂ ਕੀਤੀ ਜਾਵੇਗੀ। ਗੜ੍ਹਸ਼ੰਕਰ ਦੇ ਬੀਤ ਏਰੀਏ ਨੂੰ ਕੰਢਗ ਨਹਿਰ ਵਿੱਚੋਂ ਸਰਫੇਸ ਵਾਟਰ ਦੇਣ ਦੀ ਕੋਈ ਸਕੀਮ ਮੰਨਜ਼ੂਰ ਨਹੀਂ ਹੈ ਜੀ।

---

## ਅਣ-ਅਧਿਕਾਰਤ ਰੇਤੇ ਦੀਆਂ ਖੱਡਾਂ ਲਈ ਜ਼ਿੰਮੇਵਾਰ ਲੋਕਾਂ ਤੇ ਕੀਤੀ ਗਈ ਕਾਰਵਾਈ ਦੇ ਵੇਰਵੇ

***100 1.ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ**

**2. ਡਾ. ਰਾਜ ਕੁਮਾਰ ਚੱਬੇਵਾਲ** ਕੀ ਮਾਈਨਜ਼ ਐਂਡ ਜਿਓਲੋਜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:

(ੳ) ਰਾਜ ਵਿੱਚ ਗੈਰ ਕਾਨੂੰਨੀ ਮਾਈਨਿੰਗ ਨੂੰ ਰੋਕਣ ਲਈ ਮੌਜੂਦਾ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾ ਰਹੇ ਹਨ; ਮਿਤੀ 10 ਮਾਰਚ ਤੋਂ ਹੁਣ ਤੱਕ ਕਿੰਨੀਆਂ ਅਤੇ ਕਿੱਥੇ-ਕਿੱਥੇ ਅਣ-ਅਧਿਕਾਰਤ ਤੌਰ ਤੇ ਰੇਤੇ ਦੀਆਂ ਖੱਡਾਂ ਪਾਈਆਂ ਗਈਆਂ ਤੇ ਉਸ ਲਈ ਜ਼ਿੰਮੇਵਾਰ ਲੋਕਾਂ ਤੇ ਕੀ ਕਾਰਵਾਈ ਕੀਤੀ ਗਈ;

(ਅ) ਕਿਹੜੀ-ਕਿਹੜੀ ਧਾਰਾ ਤਹਿਤ ਕੇਸ ਦਰਜ ਕੀਤੇ ਗਏ, ਉਨ੍ਹਾਂ ਤੇ ਹੁਣ ਤੱਕ ਕੀ ਕਾਰਵਾਈ ਕੀਤੀ ਗਈ ਅਤੇ ਹੁਣ ਤੱਕ ਕਿੰਨੇ ਲੋਕਾਂ ਨੂੰ ਗ੍ਰਿਫਤਾਰ ਕੀਤਾ ਗਿਆ;

(ੲ) ਪੰਜਾਬ ਵਿੱਚ ਰੇਤੇ ਅਤੇ ਬਜਰੀ ਦੀਆਂ ਮੌਜੂਦਾ ਕੀਮਤਾਂ ਕੀ ਹਨ ਅਤੇ ਰਾਜ ਵਿੱਚ ਰੇਤੇ ਅਤੇ ਬਜਰੀ ਦੀਆਂ ਵੱਧ ਰਹੀਆਂ ਕੀਮਤਾਂ ਨੂੰ ਕੰਟਰੋਲ/ਚੈੱਕ ਕਰਨ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾ ਰਹੇ ਹਨ?

**ਸਰਦਾਰ ਹਰਜੋਤ ਸਿੰਘ ਬੈਂਸ**: (ੳ) ਰਾਜ ਵਿੱਚ ਕਿਸੇ ਵੀ ਗੈਰ-ਕਾਨੂੰਨੀ ਮਾਈਨਿੰਗ ਦੇ ਮਾਮਲੇ ਵਿੱਚ ਵਿਭਾਗ ਵੱਲੋਂ ਪੁਲਿਸ ਅਧਿਕਾਰੀਆਂ ਨਾਲ ਤਾਲਮੇਲ ਕਰਕੇ ਨੇੜਲੇ ਪੁਲਿਸ ਸਟੇਸ਼ਨ ਵਿੱਚ ਐਫ.ਆਈ.ਆਰ ਦਰਜ ਕਰਵਾਈ ਜਾਂਦੀ ਹੈ। ਮਿਤੀ 10 ਮਾਰਚ, 2022 ਤੋਂ 27 ਜੂਨ 2022 ਤੱਕ 158 ਅਣ-ਅਧਿਕਾਰਤ ਤੌਰ ਤੇ ਰੇਤੇ ਦੀਆਂ ਖੱਡਾਂ (ਰੇਤੇ ਦੀ ਗੈਰ-ਕਾਨੂੰਨੀ ਮਾਈਨਿੰਗ) ਦੇ ਕੇਸ ਪਾਏ ਗਏ। ਇਹ ਕੇਸ ਜ਼ਿਲ੍ਹਾ ਅੰਮ੍ਰਿਤਸਰ, ਫਰੀਦਕੋਟ, ਫਾਜ਼ਿਲਕਾ, ਫਿਰੋਜ਼ਪੁਰ, ਗੁਰਦਾਸਪੁਰ, ਹੁਸ਼ਿਆਰਪੁਰ, ਕਪੂਰਥਲਾ, ਲੁਧਿਆਣਾ, ਮੋਗਾ, ਮੋਹਾਲੀ, ਰੋਪੜ, ਐਸ.ਬੀ.ਐਸ. ਨਗਰ ਅਤੇ ਤਰਨਤਾਰਨ ਵਿਖੇ ਪਾਏ ਗਏ।

(ਅ) ਨਜਾਇਜ਼ ਮਾਈਨਿੰਗ ਕਰਨ ਵਾਲਿਆਂ ਵਿਰੁੱਧ ਧਾਰਾ 353, 186, 34, 120-ਬੀ, 323 ਆਈ.ਪੀ.ਸੀ. ਮਾਈਨਜ ਅਤੇ ਮਿਨਰਲ (ਡਿਵੈਲਪਮੈਂਟ ਅਤੇ ਰੈਗੂਲੇਸ਼ਨ) ਐਕਟ 1957 ਦੀ ਧਾਰਾ 4 ਅਤੇ 21 (1) ਅਤੇ ਆਈ.ਪੀ.ਸੀ. ਦੀ ਧਾਰਾ 379 ਤਹਿਤ ਸਬੰਧਤ ਪੁਲਿਸ ਸਟੇਸ਼ਨ ਵਿੱਚ ਐਫ.ਆਈ.ਆਰ. ਕਰਜ ਕਰਵਾਈਆਂ ਗਈਆਂ। ਮਿਤੀ 10 ਮਾਰਚ 2022, ਤੋਂ 27 ਜੂਨ, 2022 ਤੱਕ ਉੱਕਤ ਸਬੰਧੀ 158 ਨੰਬਰ ਐਫ.ਆਈ.ਆਰ. ਦਰਜ ਕਰਵਾਈਆਂ ਗਈਆਂ ਅਤੇ 96 ਲੋਕਾਂ ਨੂੰ ਗ੍ਰਿਫਤਾਰ ਕੀਤਾ ਗਿਆ।

(ੲ) ਪੰਜਾਬ ਰਾਜ ਵਿੱਚ ਰੇਤੇ ਦੇ ਮੌਜੂਦਾ ਰੇਟ 16/- ਰੁਪਏ ਤੋਂ 37/- ਰੁਪਏ ਤੱਕ ਹਨ ਅਤੇ ਬਜਰੀ ਦੇ ਮੌਜੂਦਾ ਰੇਟ 14/- ਰੁਪਏ ਤੋਂ 38/- ਰੁਪਏ ਤੱਕ ਹਨ।

ਸਰਕਾਰ ਵੱਲੋਂ ਇਸ ਸਮੇਂ ਲੋਕਾਂ ਨੂੰ ਘਰੇਲੂ ਅਤੇ ਕਮਰਸ਼ੀਅਲ ਵਰਤੋਂ ਲਈ ਵੱਖ-ਵੱਖ ਕਿਸਮ ਦੀ ਰੇਤਾ ਤੇ ਬਜਰੀ ਦੀ ਸਪਲਾਈ ਡਿਮਾਂਡ ਅਨੁਸਾਰ ਮੁਹੱਈਆ ਕਰਵਾਉਣ ਦੇ ਪੁਰਜ਼ੋਰ ਉਪਰਾਲੇ ਕੀਤੇ ਜਾ ਰਹੇ ਹਨ। ਜਿਹੜੇ ਬਲਾਕਾਂ (ਬਲਾਕ ਨੰ: 3 ਅਤੇ 5) ਦੇ ਠੇਕੇ ਰੱਦ ਜਾਂ ਕੈਂਸਲ ਕਰ ਦਿੱਤੇ ਗਏ ਹਨ, ਉੱਥੇ ਨਿਕਾਸੀ ਅਤੇ ਟਰਾਂਸਪੋਰਟੇਸ਼ਨ ਦੇ ਨਵੇਂ ਟੈਂਡਰ ਲਗਾ ਦਿੱਤੇ ਗਏ ਹਨ (ਜ਼ਿਲ੍ਹਾ ਅੰਮ੍ਰਿਤਸਰ, ਫਿਰੋਜ਼ਪੁਰ ਅਤੇ ਮੋਗਾ)।

ਇਸ ਤੋਂ ਇਲਾਵਾ ਸਰਕਾਰ ਵੱਲੋਂ ਨਵੀਂ ਸੈਂਡ ਮਾਈਨਿੰਗ ਨੀਤੀ ਅਤੇ ਕਰੈਸ਼ਰ ਨੀਤੀ ਵਿਚਾਰ ਅਧੀਨ ਹੈ, ਜਿਸ ਵਿੱਚੋ ਰੇਤੇ ਅਤੇ ਬਜਰੀ ਦੇ ਰੇਟਾਂ ਨੂੰ ਘੱਟ ਕਰਨ ਸਬੰਧੀ ਵਿਚਾਰਿਆ ਜਾਵੇਗਾ।

ਸਰਕਾਰ ਵੱਲੋਂ ਰੇਟਾਂ ਨੂੰ ਘੱਟ ਕਰਨ ਲਈ ਰੇਤੇ ਅਤੇ ਬਜਰੀ ਦੀ ਆਨਲਾਈਨ ਪੋਰਟਲ ਰਾਹੀਂ 5.5/- ਰੁਪਏ ਪ੍ਰਤੀ ਫੁੱਟ ਪਿਟ ਹੈੱਡ ਤੇ ਸੇਲ ਕੀਤੀ ਜਾ ਰਹੀ ਹੈ।

---

## ਹਲਕਾ ਖਡੂਰ ਸਾਹਿਬ ਦੀਆਂ ਸੜਕਾਂ ਦੇ ਬਰਮਾਂ ਦੀ ਮੁਰੰਮਤ ਕਰਨਾ

*342 **ਸਰਦਾਰ ਮਨਜਿੰਦਰ ਸਿੰਘ ਲਾਲਪੁਰਾ:** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਹਲਕਾ ਖਡੂਰ ਸਾਹਿਬ ਵਿਖੇ ਪੀ. ਡਬਲਯੂ. ਡੀ. ਅਧੀਨ ਪੈਂਦੀਆਂ ਜਿਹੜੀਆਂ ਸੜਕਾਂ ਦੇ ਬਰਮਜ਼ ਹਨ, ਉਨ੍ਹਾਂ ਨੂੰ ਕਦੋਂ ਤੱਕ ਮੁਰੰਮਤ ਕਰਵਾ ਦਿੱਤਾ ਜਾਵੇਗਾ; ਵੇਰਵੇ ਸਹਿਤ ਦੱਸਿਆ ਜਾਵੇ?

**ਸਰਦਾਰ ਹਰਭਜਨ ਸਿੰਘ:** ਹਲਕਾ ਖਡੂਰ ਸਾਹਿਬ ਅਧੀਨ ਲੋਕ ਨਿਰਮਾਣ ਵਿਭਾਗ ਦੇ ਅਧਿਕਾਰ ਖੇਤਰ ਵਿੱਚ 63.16 ਕਿ: ਮੀ: ਪਲਾਨ ਸੜਕਾਂ ਅਤੇ 145.70 ਕਿ: ਮੀ: ਲਿੰਕ ਸੜਕਾਂ ਪੈਂਦੀਆਂ ਹਨ। ਪਲਾਨ ਸੜਕਾਂ ਦੇ ਬਰਮਜ਼ ਠੀਕ ਹਾਲਤ ਵਿੱਚ ਹਨ। 145.70 ਕਿ: ਮੀ: ਲਿੰਕ ਸੜਕਾਂ ਵਿਚੋਂ 28.68 ਕਿ:ਮੀ: ਦੇ ਬਰਮਾਂ ਦੀ ਰਿਪੇਅਰ ਦਾ ਕੰਮ ਸਪੈਸ਼ਲ ਰਿਪੇਅਰ ਦੇ ਫੇਜ-IV ਪ੍ਰੋਗਰਾਮਾਂ ਅਧੀਨ 31-10-2022 ਤੱਕ ਮੁਕੰਮਲ ਕਰ ਦਿੱਤਾ ਜਾਵੇਗਾ ਅਤੇ ਬਾਕੀ ਲਿੰਕ ਸੜਕਾਂ ਦੇ ਬਰਮਜ ਮਗਨਰੇਗਾ ਪ੍ਰੋਗਰਾਮ ਵਿੱਚ ਕੀਤੇ ਜਾਣ ਦੀ ਤਜਵੀਜ਼ ਹੈ।ਇਸਦੇ ਅਨੁਮਾਨ ਬਣਾ ਕੇ ਪੇਂਡੂ ਵਿਕਾਸ ਅਤੇ ਪੰਚਾਇਤ ਵਿਭਾਗ ਨੂੰ ਭੇਜੇ ਜਾ ਰਹੇ ਹਨ ਅਤੇ ਬਰਮਾਂ ਨੂੰ ਜਲਦ ਹੀ ਪੂਰਾ ਕਰਨ ਦੀ ਕੋਸ਼ਿਸ਼ ਕੀਤੀ ਜਾਵੇ।

---

## ਪਿੰਡਾਂ ਅਤੇ ਸ਼ਹਿਰਾਂ ਦੇ ਗਰੀਬ ਲੋਕਾਂ ਨੂੰ ਆਟਾ ਦਾਲ ਸਕੀਮ ਦਾ ਲਾਭ ਦੇਣਾ

*19. 1. **ਸ਼੍ਰੀ ਬੁੱਧ ਰਾਮ**

2. **ਸਰਦਾਰ ਵਿਕਰਮਜੀਤ ਸਿੰਘ ਚੌਧਰੀ:** ਕੀ ਖੁਰਾਕ ਅਤੇ ਸਿਵਲ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:

(ੳ) ਕੀ ਇਹ ਠੀਕ ਹੈ ਕਿ ਪਿਛਲੀ ਸਰਕਾਰ ਵੇਲੇ ਵੱਡੇ ਪੱਧਰ ਤੇ ਪਿੰਡਾਂ ਅਤੇ ਸ਼ਹਿਰਾਂ ਦੇ ਗਰੀਬ ਲੋਕਾਂ ਦੇ ਆਟਾ ਦਾਲ ਦੇ ਕਾਰਡ ਕੱਟ ਦਿੱਤੇ ਗਏ ਸਨ ਜਦੋ ਕਿ ਚੰਗੇ ਭਲੇ ਰੱਜੇ ਪੁੱਜੇ ਲੋਕਾਂ ਦੇ ਕਾਰਡ ਬਣੇ ਹੋਏ ਹਨ, ਜੇਕਰ ਅਜਿਹਾ ਹੋਵੇ ਤਾਂ ਕੀ ਸਰਕਾਰ ਵਲੋ ਇਨ੍ਹਾਂ ਸਾਰੇ ਕਾਰਡ ਧਾਰਕਾਂ ਦੀ ਕੋਈ ਜਾਂਚ ਕਰੇਗੀ ਅਤੇ ਅਸਲੀ ਲੋੜਵੰਦ ਲੋਕਾਂ ਨੂੰ ਕਦੋ ਤੱਕ ਨਵੇਂ ਕਾਰਡ ਬਣਾ ਕੇ ਦੇਵੇਗੀ।

(ਅ) ਕੀ ਸਰਕਾਰ ਜਨਤਕ ਵੰਡ ਪ੍ਰਣਾਲੀ ਦੇ ਤਹਿਤ ਧੋਖੇ ਨਾਲ ਲਾਭ ਲੈਣ ਵਾਲੇ ਲੋਕਾਂ ਵਿਰੁੱਧ ਕਾਰਵਾਈ ਕਰੇਗੀ, ਜੇਕਰ ਅਜਿਹਾ ਹੋਵੇ ਤਾਂ ਕਦੋ ਤੱਕ?

**ਸ਼੍ਰੀ ਲਾਲ ਚੰਦ ਕਟਾਰੂਚੱਕ:** (ੳ) ਅਯੋਗ ਲਾਭਪਾਤਰੀਆ ਨੂੰ ਕੱਟਣ ਦਾ ਕੰਮ ਇੱਕ ਲਗਾਤਾਰ ਪ੍ਰਕਿਰਿਆ ਹੈ ਅਤੇ ਜਦੋਂ ਕਦੇ ਵੀ ਕੋਈ ਲਾਭਪਾਤਰੀ ਰਾਸ਼ਟਰੀ ਖੁਰਾਕ ਸੁਰੱਖਿਆ ਐਕਟ 2013 ਅਧੀਨ ਅਯੋਗ

ਪਾਇਆ ਜਾਂਦਾ ਤਾਂ ਤੁਰੰਤ ਕਾਰਵਾਈ ਕਰਦੇ ਹੋਏ ਉਸ ਦਾ ਨਾਂ ਲਾਭਪਾਤਰੀਆ ਦੀ ਸੂਚੀ ਵਿਚੋ ਕੱਟ ਦਿੱਤਾ ਜਾਂਦਾ ਹੈ ।

(ਅ) ਜੇਕਰ, ਇਹ ਪਤਾ ਚਲਦਾ ਹੈ ਕਿ ਰਾਸ਼ਟਰੀ ਖੁਰਾਕ ਸੁਰੱਖਿਆ ਐਕਟ, 2013 ਅਧੀਨ ਕੋਈ ਵੀ ਮੌਜੂਦਾ ਲਾਭਪਾਤਰੀਆਂ ਯੋਗਤਾ ਦੇ ਮਾਪਦੰਡਾਂ ਨੂੰ ਪੂਰਾ ਨਹੀਂ ਕਰਦਾ, ਤਾਂ ਯੋਗ ਲਾਭਪਾਤਰੀਆਂ ਦੀ ਸੂਚੀ ਵਿਚੋ ਉਸ ਦਾ ਨਾਂ ਕੱਟਣ ਸਬੰਧੀ ਤੁਰੰਤ ਕਾਰਵਾਈ ਕੀਤੀ ਜਾਵੇਗੀ ।

---

## ਹਲਕਾ ਦਸੂਹਾ ਵਿੱਚ ਪੈਂਦੇ ਸਰਕਾਰੀ ਸਕੂਲਾਂ ਦੀਆਂ ਅਸੁਰੱਖਿਅਤ ਇਮਾਰਤਾਂ ਦੀ ਉਸਾਰੀ

***44. ਸਰਦਾਰ ਕਰਮਬੀਰ ਸਿੰਘ:** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ **:**

(ੳ) ਵਿਧਾਨ ਸਭਾ ਹਲਕਾ ਦਸੂਹਾ ਵਿੱਚ ਪੈਂਦੇ ਅਜਿਹੇ ਪ੍ਰਾਇਮਰੀ, ਹਾਈ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਦੀ ਸੂਚੀ ਦਿੱਤੀ ਜਾਵੇ ਜਿਨ੍ਹਾਂ ਦੀਆਂ ਇਮਾਰਤਾਂ ਅਸੁਰੱਖਿਅਤ ਘੋਸ਼ਿਤ ਕੀਤੀਆਂ ਗਈਆਂ ਹਨ;

(ਅ) ਉਪਰੋਕਤ ਵਰਣਿਤ ਸਕੂਲਾਂ ਵਿੱਜ ਨਵੀਆਂ ਇਮਾਰਤਾਂ ਦੀ ਉਸਾਰੀ ਕਰਨ ਲਈ ਸਰਕਾਰ ਕੀ ਕਦਮ ਚੁੱਕ ਰਹੀ ਹੈ ਅਤੇ ਅਜਿਹੇ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ?

**ਸ਼੍ਰੀ ਗੁਰਮੀਤ ਸਿੰਘ ਮੀਤ ਹੇਅਰ : (**ੳ)ਵਿਧਾਨ ਸਭਾ ਹਲਕਾ ਦਸੂਹਾ ਵਿੱਚ ਪੈਂਦੇ ਕਿਸੇ ਵੀ ਸਰਕਾਰੀ ਪ੍ਰਾਇਮਰੀ, ਹਾਈ ਅਤੇ ਸੀਨੀਅਰ ਸੈਕੰਡਰੀ ਸਕੂਲ ਦੀ ਪੂਰੀ ਇਮਾਰਤ ਅਸੁਰੱਖਿਅਤ ਘੋਸ਼ਿਤ ਨਹੀਂ ਕੀਤੀ ਗਈ ਹੈ।

(ਅ) ਨਿੱਲ

---

## ਸਾਲ 2017 ਤੋਂ ਅਪਰੈਲ, 2022 ਤੱਕ ਹਲਕਾ ਸੰਗਰੂਰ ਵਿਖੇ ਬਣਾਏ ਗਏ ਵਰਖਾ ਜਲ ਸੰਗ੍ਰਹਿ ਤਲਾਬਾਂ ਦਾ ਵੇਰਵਾ

***68. ਬੀਬਾ ਨਰਿੰਦਰ ਕੌਰ ਭਰਾਜ :** ਕੀ ਜਲ ਸਰੋਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ: -

(ੳ) ਕੀ ਪਿਛਲੇ ਪੰਜ ਸਾਲ 2017 ਤੋਂ 2022 (ਹੁਣ ਤੱਕ) ਵਿਧਾਨ ਸਭਾ ਹਲਕਾ ਸੰਗਰੂਰ ਵਿੱਚ ਕੋਣ ਵਰਜਾ ਜਲ ਸੰਗ੍ਰਹਿ ਤਲਾਬ ਬਣਾਏ ਹਨ; ਜੇਕਰ ਹਾਂ ਤਾਂ ਉਨ੍ਹਾਂ ਦੇ ਵੇਰਵੇ ਦਿੱਤੇ ਜਾਣ;

(ਅ) ਇਨ੍ਹਾਂ ਤੇ ਪ੍ਰਤੀ ਤਲਾਬ ਕਿੰਨੀ ਕਿੰਨੀ ਲਾਗਤ ਆਈ ਹੈ ਅਤੇ ਹੁਣ ਉਨ੍ਹਾਂ ਦੀ ਸਥਿਤੀ ਕੀ ਹੈ?

**ਸਰਦਾਰ ਕੁਲਦੀਪ ਸਿੰਘ ਧਾਲੀਵਾਲ** : ਸ਼੍ਰੀਮਾਨ ਜੀ,

(ੳ) ਹਾਂ ਜੀ।

ਹਲਕਾ ਸੰਗਰੂਰ ਵਿਖੇ ਭਵਾਨੀਗੜ੍ਹ ਬਲਾਕ ਦੇ 16 ਪਿੰਡਾਂ ਵਿੱਚ ਵਰਖਾ ਜਲ ਸੰਗ੍ਰਹਿ ਤਲਾਬ ਬਣਾਏ ਗਏ ਹਨ। ਪਿੰਡਾਂ ਦੀ ਸੂਚੀ ਅਨੁਲੱਗ "ੳ" ਤੇ ਨੱਥੀ ਹੈ।

(ਅ) ਇਹ ਤਲਾਬ ਨਿੱਜੀ ਅਦਾਰੇ ਪੈਪਸੀਕੋ (PEPSICO) ਵੱਲੋਂ ਕਾਰਪੋਰੇਟ ਸਮਾਜਕ ਜ਼ਿੰਮੇਵਾਰੀ (CSR) ਸਕੀਤ ਤਹਿਤ ਆਪਣੇ ਫੰਡਜ਼ ਨਾਲ ਬਣਾਏ ਗਏ ਹਨ ਅਤੇ ਇਨ੍ਹਾਂ ਤਲਾਬਾਂ ਦੀ ਸਾਂਭ ਸੰਭਾਲ ਵੀ ਉਨ੍ਹਾਂ ਵੱਲੋਂ ਹੀ ਕੀਤੀ ਜਾ ਰਹੀ ਹੈ।

## ਅਨੁਲੱਗ "ੳ"

| ਲੜੀ ਨੰ | ਪਿੰਡ ਦਾ ਨਾਮ | ਬਲਾਕ |
|---|---|---|
| 1 | ਮੁਨਸ਼ੀਵਾਲਾ | ਭਵਾਨੀਗੜ੍ਹ |
| 2 | ਮਸਾਣੀ | ਭਵਾਨੀਗੜ੍ਹ |
| 3 | ਰਾਜਪੁਰਾ | ਭਵਾਨੀਗੜ੍ਹ |
| 4 | ਫੰਮਣਵਾਲ | ਭਵਾਨੀਗੜ੍ਹ |
| 5 | ਕਾਲਾਝਾੜ | ਭਵਾਨੀਗੜ੍ਹ |
| 6 | ਪੰਨਵਾ | ਭਵਾਨੀਗੜ੍ਹ |
| 7 | ਹਰਕਿਸ਼ਨਪੁਰਾ | ਭਵਾਨੀਗੜ੍ਹ |
| 8 | ਰੇਤਗੜ੍ਹ | ਭਵਾਨੀਗੜ੍ਹ |
| 9 | ਬਟੜਿਆਣਾ | ਭਵਾਨੀਗੜ੍ਹ |
| 10 | ਮੱਟਰਾ | ਭਵਾਨੀਗੜ੍ਹ |
| 11 | ਬਾਲਦ ਕਲਾ | ਭਵਾਨੀਗੜ੍ਹ |
| 12 | ਮਾਝੀ | ਭਵਾਨੀਗੜ੍ਹ |
| 13 | ਬਲਿਆਲ | ਭਵਾਨੀਗੜ੍ਹ |
| 14 | ਕਪਿਆਲ | ਭਵਾਨੀਗੜ੍ਹ |
| 15 | ਬਿਜਲਪੁਰ | ਭਵਾਨੀਗੜ੍ਹ |

---

## ਬਟਾਲਾ ਵਿਖੇ ਸਰਕਾਰੀ ਮੈਡੀਕਲ ਕਾਲਜ ਖੋਲ੍ਹਣਾ

***286 ਸ਼੍ਰੀ ਅਮਨਸ਼ੇਰ ਸਿੰਘ ਸ਼ੈਰੀ ਕਲਸੀ:** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਬਟਾਲਾ ਵਿਖੇ ਸਰਕਾਰੀ ਮੈਡੀਕਲ ਕਾਲਜ ਖੋਲ੍ਹਣ ਦਾ ਵਿਚਾਰ ਰੱਖਦੀ ਹੈ?

**ਸ਼੍ਰੀ ਭਗਵੰਤ ਮਾਨ**: ਨਹੀਂ ਜੀ।

ਬਟਾਲਾ ਵਿਖੇ ਸਰਕਾਰੀ ਮੈਡੀਕਲ ਕਾਲਜ ਖੋਲ੍ਹਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ਜੀ।

---

## MATTERS RAISED DURING ZERO HOURS AND STATEMENTS OF MINISTERS THEREON

**ਮਾਨਯੋਗ ਸਪੀਕਰ**: ਹਾਂ ਜੀ, ਬਾਜਵਾ ਸਾਹਿਬ।

**ਸਰਦਾਰ ਪ੍ਰਤਾਪ ਸਿੰਘ ਬਾਜਵਾ (ਕਾਦੀਆਂ)** : ਬਹੁਤ ਮਿਹਰਬਾਨੀ ਸਪੀਕਰ ਸਾਹਿਬ। ਸਰ, ਅੱਜ ਮੈਂ ਤੁਹਾਨੂੰ ਇੱਕ ਚਿੱਠੀ ਵੀ ਲਿਖੀ ਹੈ। Within five minutes, it would be reaching you. ਇੱਥੇ ਇੱਕ ਬੜੀ ਸੀਰੀਅਸ anomaly ਆ ਰਹੀ ਹੈ, ਜਿਹੜੇ ਮੈਨੂੰ ਪ੍ਰੈਸ ਦੇ ਮੇਰੇ ਵੀਰਾਂ ਨੇ ਵੀ ਦੱਸੀ ਹੈ। ਪੰਜਾਬ ਵਿੱਚੋਂ ਵੀ ਇਸ ਸਬੰਧੀ ਬੜੇ ਫੋਨ ਇਤਲਾਹ ਦੇਣ ਲਈ ਆ ਰਹੇ ਹਨ ਕਿ ਜਦੋਂ ਵੀ ਇੱਥੇ ਡਿਬੇਟ ਚੱਲਦੀ ਹੈ, ਸਾਰੀਆਂ ਆਪੋਜ਼ੀਸ਼ਨ ਪਾਰਟੀਆਂ ਦਾ ਜਦੋਂ ਕੋਈ ਐਮ.ਐਲ.ਏ. ਬੋਲਦਾ ਹੈ ਤਾਂ ਉਸ ਨੂੰ un-focus ਕਰ ਦਿੱਤਾ ਜਾਂਦਾ ਹੈ। ਸਮਝੋ, ਜਿਸ ਤਰ੍ਹਾਂ ਕੋਈ ਬੰਦਾ ਮੀਲ ਤੋਂ ਸੁਣਦਾ ਹੈ, ਉਸ ਦੀ ਅਵਾਜ਼ ਤੋਂ ਪਛਾਣਨਾ ਪੈਂਦਾ ਹੈ ਕਿ ਕਿਹੜਾ ਬੰਦਾ ਬੋਲ ਰਿਹਾ ਹੈ। ਜਦੋਂ ਆਨਰੇਬਲ ਸਪੀਕਰ ਸਾਹਿਬ ਬੋਲਦੇ ਹਨ, ਆਨਰੇਬਲ ਸੀ.ਐਮ. ਸਾਹਿਬ ਬੋਲਦੇ ਹਨ ਜਾਂ ਸਾਡੇ ਆਨਰੇਬਲ ਮਨਿਸਟਰ ਸਾਹਿਬ ਬੋਲਦੇ ਹਨ ਜਾਂ ਸਾਡੇ ਵੀਰ ਜਾਂ ਭੈਣਾਂ, ਜਿਹੜੇ ਰੂਲਿੰਗ ਬੈਂਚਿਜ਼ ਤੇ ਬੈਠੇ ਹਨ, ਬੋਲਦੇ ਹਨ ਤਾਂ ਸਾਰਾ ਫੋਕਸ ਉਨ੍ਹਾਂ ਤੇ ਕੀਤਾ ਜਾਂਦਾ ਹੈ। ਮੇਰੀ ਬੇਨਤੀ ਹੈ ਕਿ ਲਾਈਵ ਪ੍ਰੋਸੀਡਿੰਗਜ਼ ਸਬੰਧੀ ਗੱਲ ਸਭ ਤੋਂ ਪਹਿਲਾਂ ਮੈਂ ਚੁੱਕੀ ਸੀ। ਅਸੀਂ ਇਸ ਗੱਲ ਦੇ ਚੈਂਪੀਅਨ ਹਾਂ ਕਿ ਇਹ ਰਾਜ ਸਭਾ ਅਤੇ ਲੋਕ ਸਭਾ ਵਿੱਚ ਵੀ ਹੈ। Let everybody world over should know ਕਿ ਤੁਹਾਡੀ ਪਰਫਾਰਮੈਂਸ ਕੀ ਹੈ ਪਰੰਤੂ ਇਹ ਕੰਮ ਨਾ ਕੀਤਾ ਜਾਵੇ। ਮੈਂ ਤੁਹਾਨੂੰ ਇਸ ਤਰ੍ਹਾਂ ਦੀਆਂ ਵੀਡੀਉਜ਼ ਪ੍ਰੋਡਿਊਸ ਵੀ ਕਰ ਦੇਵਾਂਗਾ।

Editing ਹੋ ਰਹੀ ਹੈ। 10-15 ਮਿੰਟ ਲੇਟ ਆਉਂਦੀ ਹੈ। ਖਹਿਰਾ ਸਾਹਿਬ ਦੇ ਤਾਂ ਦਰਸ਼ਨ ਹੀ ਨਹੀਂ ਕਰਵਾਏ ਜਾਂਦੇ। ਸਾਡੇ ਵੀ ਅੱਧ-ਪਚੱਧੇ ਹੁੰਦੇ ਹਨ। This is very serious. (interruption)

(ਇਸ ਸਮੇਂ ਟਰੇਜ਼ਰੀ ਬੇਂਚਿਜ਼ ਤੇ ਬੈਠੇ ਕੁਝ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ)।

**ਮਾਨਯੋਗ ਸਪੀਕਰ**: ਮਾਨਯੋਗ ਐਲ.ਓ.ਪੀ. ਸਾਹਿਬ ਨੂੰ ਬੋਲ ਲੈਣ ਦਿਓ। (ਵਿਘਨ) (ਸ਼ੋਰ)। ਇਹ ਸਦਨ ਆਪੋਜ਼ੀਸ਼ਨ ਦੇ ਬੋਲਣ ਵਾਸਤੇ ਹੈ ਅਤੇ ਟਰੇਜ਼ਰੀ ਦੇ ਕੰਮ ਕਰਨ ਵਾਸਤੇ। Let him speak.

**ਸਰਦਾਰ ਪ੍ਰਤਾਪ ਸਿੰਘ ਬਾਜਵਾ**: ਮੇਰੀ ਇੱਕ ਹੀ ਗੁਜ਼ਾਰਿਸ਼ ਹੈ ਕਿ ਜਿਸ ਤਰ੍ਹਾਂ ਸੰਸਦ ਟੀ.ਵੀ. ਇੱਕ autonomous body ਹੈ, run by Raj Sabha and Lok Sabha. ਅਸੀਂ ਇੱਥੇ ਵਿਧਾਨ ਸਭਾ ਦਾ ਕੋਈ ਬਰਾਡਕਾਸਟ ਚੈਨਲ ਲੈ ਕੇ ਆਈਏ ਜਾਂ ਕੋਈ ਕਮੇਟੀ run ਕਰੀਏ ਜਾਂ ਅਫ਼ਸਰਾਂ ਵੱਲੋਂ ਜਿਹੜੀ ਕਮੇਟੀ ਇਸ ਸਮੇਂ ਰਨ ਕੀਤੀ ਜਾ ਰਹੀ ਹੈ, ਸਪੀਕਰ ਸਾਹਿਬ ਉਸ ਰਾਹੀਂ ਅਸੀਂ ਸਪੈਸ਼ਲ ਤੁਹਾਡੀ ਪ੍ਰੋਟੈਕਸ਼ਨ ਮੰਗਦੇ ਹਾਂ। Kindly, let us not be unfair.

**ਮਾਨਯੋਗ ਸਪੀਕਰ**: ਮੈਂ ਇਸ ਦੇ ਲਈ ਪਤਾ ਕਰਵਾਵਾਂਗਾ। ਕੁੰਵਰ ਵਿਜੈ ਪ੍ਰਤਾਪ ਜੀ।

**ਕੁੰਵਰ ਵਿਜੈ ਪ੍ਰਤਾਪ ਸਿੰਘ (ਅੰਮ੍ਰਿਤਸਰ ਉੱਤਰੀ)**: ਸਪੀਕਰ ਸਾਹਿਬ, ਅੰਮ੍ਰਿਤਸਰ ਸ਼ਹਿਰ ਦਾ ਇੱਕ ਬਹੁਤ ਹੀ ਇੰਪਾਰਟੈਂਟ ਇਸ਼ੂ ਹੈ। ਅਸੀਂ ਅਜ਼ਾਦੀ ਦਾ ਅੰਮ੍ਰਿਤ-ਮਹੋਤਸਵ ਮਨਾ ਰਹੇ ਹਾਂ। ਲੇਕਿਨ ਅੰਮ੍ਰਿਤਸਰ ਸ਼ਹਿਰ ਵਿੱਚ ਵਿਜੈ ਨਗਰ, ਮੁਸਤਫਾਬਾਦ, ਗੋਪਾਲ ਨਗਰ, ਰਾਮ ਨਗਰ ਕਲੋਨੀ, ਗ੍ਰੀਨ ਫੀਲਡ, ਫੇਜ਼ਪੁਰਾ, ਕਰਮਪੁਰਾ ਆਦਿ ਅਜਿਹੇ ਇਲਾਕੇ ਹਨ, ਜਿਸ ਦੇ ਵਿੱਚ ਪੀਣ ਵਾਲਾ ਪਾਣੀ ਬਹੁਤ ਹੀ ਗੰਦਾ ਆਉਂਦਾ ਹੈ। ਪਿਛਲੇ ਤਿੰਨ-ਚਾਰ ਸਾਲਾਂ ਤੋਂ ਇਹ ਸਮੱਸਿਆ ਚੱਲ ਰਹੀ ਹੈ ਲੇਕਿਨ ਤਿੰਨ-ਚਾਰ ਸਾਲਾਂ ਦੌਰਾਨ ਕੋਈ ਵੀ ਸੁਧਾਰ ਨਹੀਂ ਹੋਇਆ। ਮੈਨੂੰ ਇਹ ਪਤਾ ਲੱਗਿਆ ਹੈ ਕਿ ਪਿਛਲੇ ਹਫਤੇ ਭੂਤਨਪੁਰਾ ਏਰੀਆ ਵਿੱਚ ਦੋ ਵਿਅਕਤੀਆਂ ਦੀ contaminated water ਪੀਣ ਕਰਕੇ ਮੌਤ ਹੋ ਗਈ। ਇਸ ਕਰਕੇ ਬੇਨਤੀ ਹੈ ਕਿ ਹੁਣ ਸਰਕਾਰ ਬਦਲ ਗਈ ਹੈ, ਆਮ ਆਦਮੀ ਪਾਰਟੀ ਦੀ ਸਰਕਾਰ ਆ ਗਈ ਹੈ। ਜੋ ਕੰਮ ਪਿੱਛੇ ਨਹੀਂ ਹੋ ਸਕਿਆ, ਉਹ ਤੁਰੰਤ ਕਰਵਾਇਆ ਜਾਵੇ ਕਿਉਂਕਿ ਇਹ ਬਹੁਤ ਹੀ ਇੰਪਾਰਟੈਂਟ ਮਸਲਾ ਹੈ ਔਰ ਇਸ ਦੇ ਉਪਰ ਫੌਰੀ ਤੌਰ ਤੇ ਕਾਰਵਾਈ ਹੋਣੀ ਚਾਹੀਦੀ ਹੈ।

ਸਰ, ਦੂਸਰਾ ਗੰਭੀਰ ਮਸਲਾ ਇਹ ਹੈ ਕਿ ਪੁਲਿਸ ਲਾਰੇਂਸ ਬਿਸ਼ਨੋਈ, ਗੈਂਗਸਟਰ ਨੂੰ ਪੁਲਿਸ ਰਿਮਾਂਡ ਤੇ ਅੰਮ੍ਰਿਤਸਰ ਲੈ ਕੇ ਗਈ ਹੈ ਤੇ ਉਸ ਰਿਮਾਂਡ ਨੂੰ ਪੁਲਿਸ ਵੱਲੋਂ ਇਸ ਤਰੀਕੇ ਦੇ ਨਾਲ ਗਲੇਮਰਾਈਜ਼ ਕੀਤਾ ਜਾ ਰਿਹਾ ਹੈ, ਜਿਹੜੀ ਕਿ ਪਹਿਲਾਂ ਸਮਿਆਂ ਤੋਂ ਪ੍ਰਥਾ ਚੱਲਦੀ ਆ ਰਹੀ ਹੈ। ਸਪੀਕਰ ਸਾਹਿਬ, ਜੋ

ਪੁਲਿਸ ਮੁਲਾਜ਼ਮ ਡਿਊਟੀ ਤੇ ਲਗਾਏ ਗਏ ਹਨ, ਇਸ ਸਬੰਧੀ ਅਖਬਾਰਾਂ ਦੇ ਵਿੱਚ ਵੀ ਖਬਰ ਛਪੀ ਹੈ ਕਿ "ਵੀ.ਵੀ.ਆਈ.ਪੀ ਡਿਊਟੀ ਲਈ ਤੈਨਾਤ" ਮਤਲਬ ਕਿ ਅੰਮ੍ਰਿਤਸਰ ਸ਼ਹਿਰ ਦੇ ਵਿੱਚ ਵੀ.ਵੀ.ਆਈ.ਪੀ ਡਿਊਟੀਲਈ ਤੈਨਾਤੀ ਵਾਸਤੇ ਸਟਿੱਕਰ ਲਗਾਇਆ ਜਾ ਰਿਹਾ ਹੈ। ਇੱਕ ਗੈਂਗਸਟਰ ਨੂੰ ਵੀ.ਵੀ.ਆਈ.ਪੀ ਦਾ ਦਰਜਾ ਦਿੱਤਾ ਜਾ ਰਿਹਾ ਹੈ।ਇੰਨਾ ਜ਼ਿਆਦਾ ਗਲੇਮਰਾਈਜ਼ ਕੀਤਾ ਜਾ ਰਿਹਾ ਹੈ ਕਿ ਇਸ ਦੇ ਨਾਲ ਗੈਂਗਸਟਰ ਕਲਚਰ ਨੂੰ ਹੁਲਾਰਾ ਮਿਲਦਾ ਹੈ।

**3.35/ਜਸਪਾਲ/29.6.22/ਬਰਿੰਦਰਾ**

ਜੋ ਅਮਨਪਸੰਦ ਲੋਕ ਹਨ, ਆਮ ਸ਼ਹਿਰੀ ਹਨ, ਉਨ੍ਹਾਂ ਦੇ ਮਨ ਵਿਚ ਦਹਿਸ਼ਤ ਦੀ ਭਾਵਨਾ ਪੈਦਾ ਹੋ ਰਹੀ ਹੈ। ਮੈਂ ਬੇਨਤੀ ਕਰਾਂਗਾ ਕਿ ਇਹ ਜੋ ਪ੍ਰਥਾ ਪੁਰਾਣੇ ਸਮਿਆਂ ਤੋਂ ਚਲਦੀ ਆ ਰਹੀ ਹੈ, ਇਸ ਨੂੰ ਬੰਦ ਕਰਵਾਇਆ ਜਾਵੇ ਅਤੇ ਤੁਰੰਤ ਅੰਮ੍ਰਿਤਸਰ ਪੁਲਿਸ ਨੂੰ ਹਦਾਇਤ ਕੀਤੀ ਜਾਵੇ ਕਿ ਇਸ ਦਾ ਗਲੈਮਰਾਈਜੇਸ਼ਨ ਬੰਦ ਕੀਤਾ ਜਾਵੇ ਕਿਉਂਕਿ ਮਾਨਯੋਗ ਸਪੀਕਰ ਸਾਹਿਬ, ਅੱਠ ਦਿਨ ਦਾ ਰਿਮਾਂਡ ਹੈ, ਇਸ ਦੇ ਉਤੇ ਕਾਰਵਾਈ ਹੋਣੀ ਚਾਹੀਦੀ ਹੈ। ਬਹੁਤ ਬਹੁਤ ਧੰਨਵਾਦ। (ਵਿਰੋਧੀ ਧਿਰ ਵੱਲੋਂ ਥੰਪਿੰਗ)

**ਸਰਦਾਰ ਜੈ ਕ੍ਰਿਸ਼ਨ ਸਿੰਘ (ਗੜ੍ਹਸ਼ੰਕਰ) :** ਧੰਨਵਾਦ ਸਪੀਕਰ ਸਾਹਿਬ। ਮੈਂ ਗੜ੍ਹਸ਼ੰਕਰ ਹਲਕੇ ਨਾਲ ਸਬੰਧਿਤ ਇਕ ਜ਼ਰੂਰੀ ਮਸਲਾ ਹਾਊਸ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ। ਗੜ੍ਹਸ਼ੰਕਰ ਨੂੰ ਡਾਰਕ ਜ਼ੋਨ ਐਲਾਨਿਆ ਗਿਆ ਹੈ। ਲਗਭਗ ਕਾਫੀ ਵੱਡੀ ਗਿਣਤੀ ਵਿੱਚ ਜਿਹੜੇ 178 ਪਿੰਡ ਹਨ, 26 ਵਾਰਡ ਹਨ, 228 ਬੂਥ ਹਨ, ਉਨ੍ਹਾਂ ਦੇ ਵਿੱਚ ਜਿਹੜੇ ਪੀਣ ਵਾਲੇ ਪਾਣੀ ਦੇ ਟਿਊਬਵੈਲ ਲੱਗੇ ਹੋਏ ਹਨ ਉਨ੍ਹਾਂ ਵਿੱਚੋਂ ਕਾਫੀ ਪੰਚਾਇਤਾਂ ਨੂੰ ਦਿੱਤੇ ਹੋਏ ਹਨ। ਪੁਰਾਣੀ ਸਰਕਾਰਾਂ ਨੇ ਆਪਣੇ ਨਿਯਮ ਬਣਾਏ ਸੀ ਪਰ ਉਨ੍ਹਾਂ ਪੰਚਾਇਤਾਂ ਨੂੰ ਕੋਈ ਆਮਦਨ ਨਹੀਂ ਹੈ। ਜਦੋਂ ਉਹ ਟਿਊਬਵੈਲ ਖਰਾਬ ਹੁੰਦੇ ਹਨ ਤਾਂ ਇੱਕ ਇੱਕ ਹਫਤਾ ਮੋਟਰਾਂ ਬੰਨ੍ਹਣ ਜਾਂ ਸੰਵਾਰਨ ਲਈ ਬੜਾ ਟਾਈਮ ਲੱਗਦਾ ਹੈ । ਸਪੀਕਰ ਸਾਹਿਬ, ਪੀਣ ਦੇ ਪਾਣੀ ਦੀ ਬਹੁਤ ਵੱਡੀ ਦਿੱਕਤ ਹੈ। ਮੈਂ ਸਰਕਾਰ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਭਾਵੇਂ ਕੰਢੀ ਕਨਾਲ ਨਹਿਰ ਹੋਵੇ, ਚਾਹੇ ਸਤਲੁਜ ਬਿਆਸ ਹੋਵੇ, ਉਸ ਦਾ ਸਰਫੇਸ ਵਾਟਰ ਜਿਹੜਾ ਹੈ ਉਸ ਦੇ ਤਹਿਤ ਸਾਡੇ ਪਿੰਡਾਂ ਨੂੰ ਪਾਣੀ ਸਪਲਾਈ ਕੀਤਾ ਜਾਵੇ। ਮੈਨੂੰ ਪੂਰਨ ਆਸ ਅਤੇ ਉਮੀਦ ਹੈ ਕਿ ਸਰਕਾਰ ਇਹ ਕੰਮ ਬਹੁਤ ਜਲਦ ਪੂਰਾ ਕਰੇਗੀ।

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ (ਡੇਰਾ ਬਾਬਾ ਨਾਨਕ) :** ਸਪੀਕਰ ਸਾਹਿਬ, ਧੰਨਵਾਦ। ਮੈਂ ਤੁਹਾਡੇ ਰਾਹੀਂ ਕੱਲ੍ਹ ਹੀ ਇੱਥੇ ਮਿਲਕਫੈੱਡ ਦੀ ਗੱਲ ਕੀਤੀ ਸੀ, ਅੱਜ ਮੰਤਰੀ ਜੀ ਬੈਠੇ ਹਨ। ਮੈਂ ਪਸ਼ੂ ਪਾਲਣ ਮੰਤਰੀ ਸਾਹਿਬ ਨੂੰ ਕਿਹਾ ਸੀ ਕਿ ਜਿਹੜੀ ਮਿਲਕਫੈਡ ਤੇ ਅਮੁੱਲ ਵਾਲਿਆਂ ਨਾਲ ਮੀਟਿੰਗ ਦੀ ਗੱਲ ਹੈ, ਇਨ੍ਹਾਂ ਨੇ ਕਿਹਾ ਸੀ ਕਿ ਮੇਰੇ ਕੋਲ ਉਹ ਸਿਰਫ ਚਾਹ ਪੀਣ ਆਏ ਸੀ ਹੋਰ ਇਸ ਤੋਂ ਵੱਧ ਕੁਝ ਨਹੀਂ ਸੀ। ਮੰਤਰੀ ਜੀ, ਤੁਹਾਡੇ

ਡਿਪਾਰਟਮੈਂਟ ਦੀ ਇੱਕ ਲੈਟਰ ਮੇਰੇ ਕੋਲ ਹੈ। ਜਿਸ ਵੇਲੇ ਤੁਸੀਂ ਉਥੇ ਗਏ ਸੀ, ਉਸ ਤੋਂ ਬਾਅਦ ਤੁਹਾਡੇ ਡਾਇਰੈਕਟਰ, ਡੇਅਰੀ ਡਿਵੈਲਪਮੈਂਟ ਨੇ ਉਨ੍ਹਾਂ ਨੂੰ ਇਨਵਾਈਟ ਕੀਤਾ । ਲੈਟਰ ਵਿਚ ਲਿਖਿਆ ਕਿ to set up one dairy plant in border district of Punjab. ਇਹ ਉਸ ਦੀ ਲੈਟਰ ਹੈ। (ਲੈਟਰ ਦਿਖਾਉਂਦੇ ਹੋਏ) ਇਸ ਵਿੱਚ ਲਿਖਿਆ ਹੈ to depute your experts in Punjab for finalization of appropriate location and other compliances required for the selection of milk plant. ਨਵਾਂ ਮਿਲਕ ਪਲਾਂਟ ਲਗਾਉਣ ਲਈ ਇਹ ਤੁਹਾਡੇ ਡਿਪਾਰਟਮੈਂਟ ਵੱਲੋਂ ਲੈਟਰ ਗਈ ਹੈ। ਮੇਰਾ ਖਿਆਲ ਹੈ ਕਿ ਤੁਸੀਂ ਪੂਰੀ ਤਿਆਰੀ ਕਰਕੇ ਗੱਲ ਨਹੀਂ ਸੀ ਕੀਤੀ। ਮੈਂ ਤੁਹਾਨੂੰ ਇਸ ਦੇ ਉਤੇ ਅੱਗੇ ਜਾਣ ਨੂੰ ਨਹੀਂ ਕਿਹਾ ਸੀ, ਮੈਂ ਕਿਹਾ ਸੀ ਕਿ ਅਮੂਲ ਸਾਡਾ ਬਹੁਤ ਵੱਡਾ ਕੰਪੀਟੀਟਰ ਹੈ, ਚੀਮਾ ਸਾਹਿਬ ਜੇ ਅਮੂਲ ਆਉਂਦਾ ਹੈ ਤਾਂ ਵੇਰਕਾ ਨੂੰ ਬਹੁਤ ਵੱਡਾ ਇਫੈਕਟ ਪੈਂਦਾ ਹੈ ਕਿਉਂਕਿ ਉਨ੍ਹਾਂ ਦੇ ਕੋਲ ਬਹੁਤ ਵੱਡਾ ਸੈੱਟ ਅੱਪ ਹੈ । ਉਸ ਨੂੰ ਆਪਣੇ ਪੰਜਾਬ ਵਿੱਚੋਂ ਇਹ ਚੀਜ਼ ਇਸ਼ੂ ਕਰਨੀ ਠੀਕ ਨਹੀਂ ਹੈ। ਮੇਰਾ ਖਿਆਲ ਮੇਰੇ ਮੰਤਰੀ ਹੁੰਦੇ ਮੈਂ ਲਿਖ ਕੇ ਭੇਜਿਆ ਸੀ, ਮੈਂ ਉਸ ਟਾਈਮ ਵੀ ਕਿਹਾ ਸੀ ਕਿ ਸਾਨੂੰ ਡਿਸਕਰੇਜ ਕਰਨਾ ਚਾਹੀਦਾ ਹੈ, ਜਿਹੜੀਆਂ ਬਾਹਰ ਦੀਆਂ ਕੰਪਨੀਆਂ ਹਨ ਉਨ੍ਹਾਂ ਨੂੰ ਡਿਸਕਰੇਜ ਕਰਨਾ ਚਾਹੀਦਾ ਹੈ।

**ਮਾਨਯੋਗ ਸਪੀਕਰ:** ਠੀਕ ਹੈ ਜੀ।

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ:** ਪਰ ਇਹ ਜਿਹੜੀ ਚੀਜ਼ ਆਉਣੀ ਤੇ ਹਾਊਸ ਨੂੰ ਮਿਸਲੀਡ ਕਰਨਾ ਇਹ ਬਹੁਤ ਗਲਤ ਚੀਜ਼ ਹੈ। (ਵਿਘਨ) ਇੱਕ ਮਿੰਟ ਜੀ। ਮੈਂ ਇਹ ਕਹਿੰਦਾ ਹਾਂ ਕਿ ਜਿਸ ਅਫਸਰ ਨੇ ਇਹ ਲੈਟਰ ਲਿਖੀ ਹੈ ਤੁਸੀਂ ਉਸ ਦੇ ਉਤੇ ਐਕਸ਼ਨ ਕਰੋਗੇ?

**ਪਸ਼ੂ ਪਾਲਣ, ਮੱਛੀ ਪਾਲਣ ਤੇ ਡੇਅਰੀ ਵਿਕਾਸ ਮੰਤਰੀ (ਸਰਦਾਰ ਕੁਲਦੀਪ ਸਿੰਘ ਧਾਲੀਵਾਲ):** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਰਕਾਰ ਦੀ ਇਸ ਤਰ੍ਹਾਂ ਦੀ ਕੋਈ ਪਾਲਿਸੀ ਨਹੀਂ ਹੈ। ਜਿਸ ਨੇ ਇਹ ਲੈਟਰ ਲਿਖੀ ਹੈ, ਉਸ ਦੇ ਖਿਲਾਫ ਕਾਰਵਾਈ ਕਰਾਂਗੇ। ਇਹ ਮੈਂ ਤੁਹਾਨੂੰ ਵਿਸ਼ਵਾਸ ਦਿਵਾਉਂਦਾ ਹਾਂ। ਤੁਸੀਂ ਮੈਨੂੰ ਉਸ ਲੈਟਰ ਦੀ ਕਾਪੀ ਦੇ ਦਿਉ।

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ :** ਸਪੀਕਰ ਸਾਹਿਬ, ਇੱਕ ਮਿੰਟ ਜੀ। ਮੰਤਰੀ ਜੀ ਨੇ ਕਿਹਾ ਹੈ ਕਿ ਮੈਨੂੰ ਲੈਟਰ ਦੀ ਕਾਪੀ ਦੇ ਦਿਉ। ਮੈਂ ਇਹ ਪੱਤਰ ਸਦਨ ਦੀ ਮੇਜ਼ ਤੇ ਰੱਖਦਾ ਹਾਂ।

**ਮਾਨਯੋਗ ਸਪੀਕਰ:** ਰੱਖੋ ਜੀ, ਪਲੀਜ਼ ਰੱਖੋ। (ਵਿਘਨ)

(ਇਸ ਸਮੇਂ ਪੰਜਾਬ ਵਿਧਾਨ ਸਭਾ ਸਕੱਤਰੇਤ ਦੇ ਕਰਮਚਾਰੀ ਵੱਲੋਂ ਉਕਤ ਪੱਤਰ ਪਸ਼ੂ ਪਾਲਣ, ਮੱਛੀ ਪਾਲਣ ਤੇ ਡੇਅਰੀ ਵਿਕਾਸ ਮੰਤਰੀ ਨੂੰ ਪਹੁੰਚਦਾ ਕੀਤਾ ਗਿਆ।)

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਤੇ ਆਪੋਜ਼ੀਸ਼ਨ ਬੈਂਚਿਜ਼ ਤੋਂ ਕਈ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਉਤੇ ਖੜ੍ਹੇ ਹੋ ਕੇ ਜ਼ੀਰੋ ਆਵਰ ਵਿਚ ਬੋਲਣ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਤੁਸੀਂ ਸਾਰੇ ਬੈਠੋ। ਇਸ ਤਰ੍ਹਾਂ ਟਾਈਮ ਨਹੀਂ ਮਿਲੇਗਾ। ਜਦੋਂ ਇਕ ਬੁਲਾਰਾ ਬੋਲ ਰਿਹਾ ਹੈ, ਇੱਕ ਆਨਰੇਬਲ ਮੈਂਬਰ ਬੋਲ ਰਿਹਾ ਹੈ ਤਾਂ ਕਿਰਪਾ ਕਰਕੇ ਖੜ੍ਹੇ ਨਹੀਂ ਹੋਣਾ। ਕਿਰਪਾ ਕਰਕੇ ਖੜ੍ਹੇ ਨਹੀਂ ਹੋਣਾ। This is against the Rules. ਸਪੀਕਰ ਔਰ ਜਿਹੜਾ ਆਨਰੇਬਲ ਮੈਂਬਰ ਬੋਲ ਰਿਹਾ ਹੈ ਉਸ ਦੇ ਵਿਚਕਾਰ ਬਿਲਕੁਲ ਖੜ੍ਹੇ ਨਹੀਂ ਹੋਣਾ, ਕਿਸੇ ਨੇ ਵੀ ਖੜ੍ਹੇ ਨਹੀਂ ਹੋਣਾ। ਹਾਂ ਜੀ, ਸਰਦਾਰ ਕੁਲਵੰਤ ਸਿੰਘ ਜੀ।

**ਸਰਦਾਰ ਕੁਲਵੰਤ ਸਿੰਘ ਬਾਜ਼ੀਗਰ (ਸ਼ੁਤਰਾਣਾ ) :** ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ। ਅੱਜ ਮੈਨੂੰ ਹਲਕਾ ਸ਼ੁਤਰਾਣਾ ਤੋਂ ਮੇਰੇ ਹਲਕੇ ਦੇ ਲੋਕਾਂ ਨੇ ਚੁਣ ਕੇ ਇਸ ਸਦਨ ਵਿਚ ਭੇਜਿਆ ਹੈ। ਪਹਿਲੀ ਗੱਲ ਤਾਂ ਮੈਂ ਉਸ ਅਕਾਲ ਪੁਰਖ ਦਾ ਧੰਨਵਾਦ ਕਰਦਾ ਹਾਂ ਕਿ ਤੁਹਾਡੀ ਲਾਸਟ ਹਲਕੇ 117ਵੇਂ ਉਤੇ ਨਿਗ੍ਹਾ ਪਈ ਹੈ। ਸਪੀਕਰ ਸਾਹਿਬ, 1978 ਤੋਂ ਸ਼ੁਤਰਾਣਾ ਵਿਧਾਨ ਸਭਾ ਹਲਕਾ ਬਣਿਆ, ਉਦੋਂ ਤੋਂ ਲੈ ਕੇ ਇਸ ਦਾ ਕੋਈ ਵਾਰਸ ਹੀ ਨਹੀਂ ਬਣਿਆ। ਅੱਜ ਜਿਹੜੇ ਮੇਰੇ ਸਾਥੀ ਉਧਰ ਬੈਠੇ ਹਨ, ਬੜੀਆਂ ਚੀਕਾਂ ਮਾਰ ਮਾਰ ਕੇ ਗੱਲਾਂ ਕਰਦੇ ਹਨ ਕਿ ਅਸੀਂ ਇਹ ਕਰ ਦਿੱਤਾ, ਅਸੀਂ ਉਹ ਕਰ ਦਿੱਤਾ, ਅਸੀਂ ਫਲਾਣਾ ਕਰ ਦਿੱਤਾ। ਅੱਜ ਪਾਣੀ ਦਾ ਮੁੱਦਾ ਬੜੇ ਵੱਡੇ ਲੈਵਲ ਉਤੇ ਭਖਿਆ ਹੋਇਆ ਹੈ।

ਬ.ਕ./ਰ.ਕ/29.6.22/3.40

ਮੇਰੇ ਹਲਕੇ ਸ਼ੁਤਰਾਣਾ ਨੂੰ ਚੀਰ ਕੇ ਬਹੁਤ ਵੱਡੀ ਨਹਿਰ ਭਾਖੜਾ ਹਰਿਆਣਾ ਵਿੱਚ ਜਾਂਦੀ ਹੈ। ਕੋਈ ਵੀ ਅਜਿਹਾ ਸੂਆ ਨਹੀਂ ਹੈ ਜਿਹੜਾ 25 ਸਾਲਾਂ ਤੋਂ ਚੱਲ ਰਿਹਾ ਹੋਵੇ। ਇਹ (ਆਪੋਜ਼ੀਸ਼ਨ ਬੈਂਚਿਜ਼ ਵੱਲ ਇਸ਼ਾਰਾ) ਗੱਲਾਂ ਬੁੱਕ ਸੁੱਟਣ ਵਾਲੀਆਂ ਕਰਦੇ ਹਨ, ਚੀਬੜੇ ਵਰਗੀਆਂ ਗੱਲਾਂ ਕਰਦੇ ਹਨ। ਸਪੀਕਰ ਸਾਹਿਬ, ਗੱਲਾਂ ਕਰਨੀਆਂ ਅਸਾਨ ਹਨ ਪਰ ਕੰਮ ਕਰਨੇ ਬਹੁਤ ਔਖੇ ਹਨ। ਜੇਕਰ ਇਨ੍ਹਾਂ ਨੇ ਕੰਮ ਕੀਤੇ ਹੁੰਦੇ...

**ਮਾਨਯੋਗ ਸਪੀਕਰ** : ਜ਼ੀਰੋ ਆਵਰ ਵਿੱਚ ਇੰਪਾਰਟੈਂਟ ਗੱਲ ਡਿਸਕਸ ਹੋ ਸਕਦੀ ਹੈ।

**ਸਰਦਾਰ ਕੁਲਵੰਤ ਸਿੰਘ ਬਾਜ਼ੀਗਰ** : ਸਪੀਕਰ ਸਾਹਿਬ, ਮੈਂ ਪਹਿਲੀ ਵਾਰ ਬੋਲਣ ਲੱਗਿਆ ਹਾਂ।

**ਮਾਨਯੋਗ ਸਪੀਕਰ** : ਮੇਰੀ ਗੱਲ ਸੁਣੋ ਜੀ। ਜ਼ੀਰੋ ਆਵਰ ਕਿਸੇ ਬਹੁਤ ਹੀ ਮਹੱਤਵਪੂਰਣ ਮਸਲੇ ਨੂੰ ਚੁੱਕਣ ਲਈ ਇਕ ਇੰਸਟਰੂਮੈਂਟ ਹੈ। ਇਸ ਵਿੱਚ ਆਪਾਂ ਰੈਗੂਲਰ ਭਾਸ਼ਣ ਨਹੀਂ ਕਰ ਸਕਦੇ। ਜੇਕਰ ਕੋਈ ਮਸਲਾ ਹੈ ਤਾਂ ਮੈਂ ਤੁਹਾਨੂੰ ਦੁਬਾਰਾ ਮੌਕਾ ਦੇਵਾਂਗਾ ਅਦਰਵਾਈਜ਼ ਮੌਕਾ ਨਹੀਂ ਮਿਲੇਗਾ।

**ਸਰਦਾਰ ਕੁਲਵੰਤ ਸਿੰਘ ਬਾਜ਼ੀਗਰ** : ਧੰਨਵਾਦ ਜੀ। ਸਰ, ਮੈਨੂੰ 82,000 ਲੋਕਾਂ ਨੇ ਚੁਣ ਕੇ ਭੇਜਿਆ ਹੈ। ਮੈਂ ਜਿਸ ਬਾਜ਼ੀਗਰ ਕਮਿਊਨਿਟੀ ਵਿਚੋਂ ਆਇਆ ਹਾਂ, ਬਹੁਤ ਵੱਡੀ ਗਿਣਤੀ ਵਿੱਚ ਹਰ ਸਟੇਟ ਵਿੱਚ ਸਾਡਾ

ਭਾਈਚਾਰਾ ਬੈਠਾ ਹੈ। ਮੈਨੂੰ ਉਨ੍ਹਾਂ ਦੀਆਂ ਬਹੁਤ ਸਾਰੀਆਂ ਕਾਲਾਂ ਆਈਆਂ, ਮੈਸੇਜ ਆਏ ਕਿ ਜਦੋਂ ਤੁਹਾਨੂੰ ਵਿਧਾਨ ਸਭਾ ਵਿੱਚ ਬੋਲਣ ਦਾ ਮੌਕਾ ਮਿਲੇ ਤਾਂ ਤੁਸੀਂ ਸਾਡੀ ਭਾਸ਼ਾ ਵਿੱਚ ਸਰਦਾਰ ਭਗਵੰਤ ਸਿੰਘ ਮਾਨ ਅਤੇ ਕੇਜਰੀਵਾਲ ਜੀ ਦਾ ਧੰਨਵਾਦ ਕਰਨਾ ਹੈ।

**ਮਾਨਯੋਗ ਸਪੀਕਰ** : ਕੈਂਈ ਬੋਲਣਾ ਹੈ ਤੈਂ ਬੋਲ।

**ਸਰਦਾਰ ਕੁਲਵੰਤ ਸਿੰਘ ਬਾਜੀਗਰ** : ਥੈਂਕ ਯੂ, ਸਰ। ਮੈਂ ਬਾਜੀਗਰ ਭਾਸ਼ਾ ਵਿੱਚ ਬੋਲਣਾ ਚਾਹੁੰਦਾ ਹਾਂ। ਪਲੀਜ਼ ਇਕ ਮਿੰਟ ਜੀ। *ਮੈਂ ਕੁਲਵੰਤ ਬਾਜੀਗਰ ਹਲਕਾ ਸ਼ੁਤਰਾਣਾ ਆਇਓਂ ਔਰ ਸਾਰੀ ਜਿਨ ਮਾਰੀ ਬਾਜੀਗਰ ਬਿਰਾਦਰੀ, ਪੂਰੇ ਪੰਜਾਬ, ਪੂਰੇ ਹਰਿਆਣਾ, ਪੂਰੇ ਰਾਜਸਥਾਨ, ਪੂਰੇ ਮਹਾਰਾਸ਼ਟਰਾ, ਪੂਰੇ ਦਿੱਲੀ ਵਨੇ ਬੈਠੀ ਹੋਈ ਐ, ਉਹ ਬਿਰਾਦਰੀ ਆਲੇ ਮੈਂ ਸਰਦਾਰ ਭਗਵੰਤ ਸਿੰਘ ਮਾਨ ਔਰ ਨੈਸ਼ਨਲ ਕਨਵੀਅਰ ਅਰਵਿੰਦ ਕੇਜਰੀਵਾਲ ਜੀ ਨੋ ਆਪਣੀ ਬਾਜੀਗਰ ਬਿਰਾਦਰੀ ਵਨੇ ਬਹੁਤ ਬਹੁਤ ਧੰਨਵਾਦ ਕਰੂ ਕਿ ਨਿਮਾਣੇ ਸੇ ਟਿਕਟ ਦੇ ਕੇ ਐਮ.ਐਲ.ਏ ਬਣਾ ਕੇ ਭੇਜਿਆ।*(ਥੰਪਿੰਗ)

**ਮਾਨਯੋਗ ਸਪੀਕਰ** : ਧੰਨਵਾਦ ਜੀ।

**ਸਰਦਾਰ ਅਮਨਸ਼ੇਰ ਸਿੰਘ ਸ਼ੈਰੀ ਕਲਸੀ (ਬਟਾਲਾ)** : ਸਰ, ਅੱਜ ਪੰਜਾਬ ਵਿੱਚ ਵਾਰ ਵਾਰ ਅਮੂਲ ਕੰਪਨੀ ਦੀ ਗੱਲ ਹੋ ਰਹੀ ਹੈ। ਸਾਡੇ ਇੱਥੇ ਮੈਂਬਰ ਸਾਹਿਬ ਨੇ ਵੀ ਗੱਲ ਕੀਤੀ ਹੈ ਕਿ ਅਮੂਲ ਵਾਲਿਆਂ ਨਾਲ ਮੀਟਿੰਗ ਹੋਈ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਰੀਬ ਚਾਰ ਸਾਲ ਪਹਿਲਾਂ ਪੰਜਾਬ ਵਿੱਚ ਅਮੂਲ ਲੈ ਕੇ ਕੌਣ ਆਇਆ? ਬਟਾਲੇ ਵਿੱਚ ਅਮੂਲ ਕੌਣ ਲੈ ਕੇ ਆਇਆ ਹੈ? ਕਾਂਗਰਸ ਦਾ ਮੰਤਰੀ ਮਾਨਯੋਗ ਸ਼੍ਰੀ ਅਸ਼ਵਨੀ ਸੇਖੜੀ ਨੇ ਬਟਾਲੇ ਵਿੱਚ ਅਮੂਲ ਦੀ ਫੈਕਟਰੀ ਲਗਾਈ ਹੈ।

**ਮਾਨਯੋਗ ਸਪੀਕਰ** : ਜ਼ੀਰੋ ਆਵਰ ਵਿੱਚ ਕਰਨ ਵਾਲੀ ਕੋਈ ਗੱਲ ਆਪਣੇ ਕੋਲ ਹੈ? ਤੁਸੀਂ ਬੈਠੋ, ਪਲੀਜ਼। ਇਹ ਜ਼ੀਰੋ ਆਵਰ ਦਾ ਇਸ਼ੂ ਨਹੀਂ ਹੈ।(ਵਿਘਨ...) ਤੁਸੀਂ ਬੈਠੋ, ਤੁਹਾਡੀ ਗੱਲ ਆ ਗਈ ਹੈ।(ਵਿਘਨ, ਸ਼ੋਰ) ਹੈਨਰੀ ਜੀ ਨੂੰ ਟਾਈਮ ਦੇ ਦੇਈਏ, ਫੇਰ ਤੁਸੀਂ ਕਹਿੰਦੇ ਹੋ ਕਿ ਹੈਨਰੀ ਨੂੰ ਟਾਈਮ ਨਹੀਂ ਦਿੱਤਾ। ਬਾਕੀ ਬੈਠ ਜਾਓ ਜੀ।

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ** : ਸਪੀਕਰ ਸਾਹਿਬ, ਮੈਨੂੰ ਜਵਾਬ ਦੇਣ ਦਿਓ।

**ਮਾਨਯੋਗ ਸਪੀਕਰ** : ਮੈਨੂੰ ਪਤਾ ਹੈ ਤੁਸੀਂ ਜਵਾਬ ਦਿੰਦੇ ਹੋ। ਹਾਂ ਜੀ, ਹੈਨਰੀ ਜੀ।(ਵਿਘਨ, ਸ਼ੋਰ) ਜੇਕਰ ਕੋਈ ਵੀ ਮੈਂਬਰ ਬਿਨਾ ਵਾਰੀ ਤੋਂ ਖੜ੍ਹਾ ਹੋਵੇਗਾ, ਉਹ ਸੀਰੀਅਸ ਓਫੈਂਸ ਹੈ। ਇਹ ਗਲਤ ਹੈ। ਇਹ ਹਾਊਸ ਚਲਾਉਣ ਦਾ ਤਰੀਕਾ ਨਹੀਂ ਹੈ। Now this is his turn, please sit down.

**ਸ਼੍ਰੀ ਅਵਤਾਰ ਸਿੰਘ ਜੂਨੀਅਰ (ਜਲੰਧਰ ਉਤਰੀ)** : ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ। ਮੈਂ ਤੁਹਾਡੀ ਮਾਫਰਤ ਸਰਕਾਰ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇਸ ਸਦਨ ਵਿੱਚ ਵੀ ਡਾਈਵਰਸੀਫਿਕੇਸ਼ਨ ਦੀ ਗੱਲ ਕੀਤੀ ਗਈ ਹੈ। ਇੱਕ ਪਹਿਲਕਦਮੀ ਕੀਤੀ ਗਈ ਸੀ, ਮੂੰਗ ਦੀ ਦਾਲ ਵਾਸਤੇ ਐਮ.ਐਸ.ਪੀ ਮੁਹੱਈਆ ਕਰਵਾਈ ਜਾਵੇਗੀ। ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ 25 ਜੂਨ ਤੱਕ 93,000 ਕੁਇੰਟਲ ਮੂੰਗ ਦੀ ਦਾਲ ਮੰਡੀਆਂ ਵਿੱਚ ਆਈ ਸੀ, ਜਿਸ ਵਿਚੋਂ ਸਿਰਫ 9902 ਕੁਇੰਟਲ ਸਰਕਾਰੀ ਅਦਾਰਿਆਂ ਨੇ ਪਰਚੇਜ਼ ਕੀਤੀ ਅਤੇ 82,000 ਕੁਇੰਟਲ ਪ੍ਰਾਈਵੇਟ ਪਰਚੇਜ਼ਰ ਨੇ ਪਰਚੇਜ਼ ਕੀਤੀ ਹੈ। ਇਸ ਵਿਚੋਂ ਕੁੱਲ 30% ਭਾਵ 73,000 ਕੁਇੰਟਲ below MSP ਪਰਚੇਜ਼ ਕੀਤੀ ਗਈ ਹੈ। ਮੈਂ ਤੁਹਾਡੇ ਮਾਰਫਤ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਸਰ, ਇਹ 30% ਬਿਲੋਅ ਹੋਈ ਹੈ।

29.6.2022 Kramjit Kur , Rajnish Kumar 3.45

ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਵੱਲੋਂ ਕਿਸਾਨਾਂ ਨੂੰ ਡਾਈਵਰਸੀਫਿਕੇਸ਼ਨ ਦਾ ਬਹੁਤ ਵੱਡਾ ਸਬਜ਼ਬਾਗ ਦਿਖਾਇਆ ਗਿਆ ਸੀ। ਸਰ, ਮੈਂ ਤੁਹਾਡੇ ਮਾਰਫਤ ਸਰਕਾਰ ਨੂੰ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਸ ਨੂੰ ਐਮ.ਐਸ.ਪੀ. ਤੋਂ ਘੱਟ ਰੇਟ ਮਿਲਿਆ ਹੈ ਤਾਂ ਸਰਕਾਰ ਵੱਲੋਂ ਉਸ ਨੂੰ ਮੁਆਵਜ਼ਾ ਦਿੱਤਾ ਜਾਵੇ। ਸੈਕਿੰਡ ਗੱਲ ਇਹ ਹੈ ਕਿ ਜੋ ਹੁਣ ਫਸਲ ਆਉਣ ਵਾਲੀ ਹੈ, ਉਹ ਐਮ.ਐਸ.ਪੀ. ਤੇ ਖਰੀਦੀ ਜਾਵੇ ਜੀ। ਧੰਨਵਾਦ ਜੀ।

**ਸਰਦਾਰ ਮਨਜੀਤ ਸਿੰਘ ਬਿਲਾਸਪੁਰ (ਨਿਹਾਲ ਸਿੰਘ ਵਾਲਾ, ਐਸ.ਸੀ.):** ਸਪੀਕਰ ਸਾਹਿਬ, ਬਹੁਤ-ਬਹੁਤ ਧੰਨਵਾਦ ਜੀ। ਸਪੀਕਰ ਸਾਹਿਬ, ਮੇਰੇ ਹਲਕੇ ਦਾ ਪਿੰਡ 'ਦੀਨਾ ਸਾਹਿਬ' ਹੈ ਜੀ। ਦੀਨਾ ਸਾਹਿਬ ਬਹੁਤ ਹੀ ਪਾਕ ਤੇ ਪਵਿੱਤਰ ਅਸਥਾਨ ਹੈ ਜੀ। ਇੱਥੇ ਦਸਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ 3 ਮਹੀਨੇ 13 ਦਿਨ ਲਈ ਰਹੇ। ਜਿਹੜੀ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਦੀ ਜਿੱਤ ਦੀ ਚਿੱਠੀ ਹੈ, ਜਿਸ ਨੂੰ ਜਫ਼ਰਨਾਮਾ ਕਿਹਾ ਜਾਂਦਾ ਹੈ, ਉਹ ਇਸੇ ਅਸਥਾਨ ਤੇ ਹੀ ਲਿਖਿਆ ਗਿਆ ਸੀ। ਇੱਥੇ ਸੈਰ ਸਪਾਟਾ ਮੰਤਰੀ ਸਾਹਿਬ ਵੀ ਬੈਠੇ ਹਨ, ਮੇਰੀ ਅਤੇ ਮੇਰੇ ਹਲਕੇ ਦੇ ਲੋਕਾਂ ਦੀ ਇੱਛਾ ਹੈ ਕਿ ਇਸ ਪਵਿੱਤਰ ਅਸਥਾਨ ਨੂੰ ਸੈਰਗਾਹ ਬਣਾਇਆ ਜਾਵੇ। ਇਹ ਜਿੰਨਾ ਵੱਡਾ ਧਾਮ ਹੈ ਅਤੇ ਇਸ ਅਸਥਾਨ ਦੀ ਜਿੰਨੀ ਵੱਡੀ ਮਹੱਤਤਾ ਹੈ, ਇਸ ਵੇਲੇ ਉਥੇ ਉਸ ਤਰ੍ਹਾਂ ਦੇ ਪ੍ਰਬੰਧ ਨਹੀਂ ਹਨ। ਉਸ ਪਿੰਡ ਨੂੰ, ਨਗਰ ਨੂੰ ਜਿਸ ਹਿਸਾਬ ਨਾਲ ਬਣਦਾ ਸਨਮਾਨ ਦੇ ਕੇ ਵਿਕਸਤ ਕਰਨਾ ਚਾਹੀਦਾ ਸੀ, ਉਸ ਹਿਸਾਬ ਨਾਲ ਵਿਕਾਸ ਨਹੀਂ ਹੋਇਆ। ਕਿਰਪਾ ਕਰਕੇ ਉਸ ਅਸਥਾਨ ਵਿਖੇ ਸੈਰਗਾਹ ਬਣਾਇਆ ਜਾਵੇ। (ਥੰਪਿੰਗ) ਸਪੀਕਰ ਸਾਹਿਬ, ਮੇਰਾ ਇੱਕ ਹੋਰ ਪੁਆਇੰਟ ਹੈ ਜੀ।

**ਮਾਨਯੋਗ ਸਪੀਕਰ:** ਨਹੀਂ ਜੀ। ਹੋ ਗਿਆ ਹੈ। ਬੈਠੋ ਜੀ। ਹਾਂ ਜੀ, ਸਰਦਾਰ ਪਰਗਟ ਸਿੰਘ ਜੀ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਸਪੀਕਰ ਸਾਹਿਬ, ਸਾਨੂੰ ਵੀ ਕਿਤੇ ਟਾਈਮ ਦੇ ਦਿਉ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜ਼ੀਰੋ ਆਵਰ ਹੈ ਜੀ....(ਵਿਘਨ)

**ਮਾਨਯੋਗ ਸਪੀਕਰ:** ਮੈਂ ਸਰਦਾਰ ਪ੍ਰਗਟ ਸਿੰਘ ਨੂੰ ਕਿਹਾ ਹੈ ਜੀ। ਜੇ ਨਹੀਂ ਮੰਨਦੇ ਤਾਂ ਕੀ ਕੀਤਾ ਜਾ ਸਕਦਾ ਹੈ....(ਵਿਘਨ)

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਥੈਂਕਿਊ ਸਰ।

**(ਆਪੋਜੀਸ਼ਨ ਬੈਂਚਿਜ਼ ਵੱਲੋਂ ਇੱਕ ਅਵਾਜ਼):** ਸਪੀਕਰ ਸਾਹਿਬ, ਸਾਡੇ ਵਿੱਚ ਲੜਾਈ ਪਵਾ ਰਹੇ ਹੋ ਜੀ। (ਹਾਸਾ) ਇਨ੍ਹਾਂ ਨੂੰ ਵੀ ਦੋ ਮਿੰਟ ਲਈ ਮੌਕਾ ਦੇ ਦੇਣਾ ਜੀ।

**ਮਾਨਯੋਗ ਸਪੀਕਰ:** ਨਹੀਂ ਜੀ, ਤੁਹਾਡੇ ਵਿੱਚ ਨਹੀਂ ਲੜਾਈ ਪੈਂਦੀ। ਇਨ੍ਹਾਂ ਨੂੰ ਵੀ ਟਾਈਮ ਦੇਵਾਂਗੇ।

**ਸਰਦਾਰ ਪਰਗਟ ਸਿੰਘ ਪੋਆਰ (ਜਲੰਧਰ ਕੈਂਟ) :** ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਸਰਕਾਰ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ, ਕਿਉਂਕਿ ਪਿਛਲੇ ਸਮਿਆਂ ਦੇ ਵਿੱਚ ਪਰਚਿਆਂ ਤੇ ਐਫ.ਆਈ.ਆਰਜ਼ ਕਰਨ ਦੀਆਂ ਬਹੁਤ ਗੱਲਾਂ ਹੋਈਆਂ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਗੌਰਮਿੰਟ ਦਾ ਪ੍ਰੋਸੀਜਰ ਹੈ, ਉਸ ਮੁਤਾਬਕ ਸੈਕਟਰੀ ਤੋਂ ਮਨਿਸਟਰ ਨੂੰ ਫਾਈਲ ਆਉਂਦੀ ਹੈ। ਉਸ ਦੇ ਵਿੱਚ ਜੇ ਕੋਈ ਡਿਫਰੈਂਸ ਆਫ ਉਪੀਨੀਅਨ ਹੋਵੇ ਤਾਂ ਸੈਕਟਰੀ ਤੋਂ ਜਦੋਂ ਫਾਈਲ ਡਾਊਨ ਮਾਰਕ ਹੁੰਦੀ ਹੈ ਤਾਂ ਫੇਰ ਉਹ ਚੀਫ਼ ਸੈਕਟਰੀ ਦੇ ਦੁਆਰਾ ਚੀਫ਼ ਮਨਿਸਟਰ ਨੂੰ ਭੇਜ ਸਕਦਾ ਹੈ। ਮੈਂ ਨਹੀਂ ਕਹਿੰਦਾ ਕਿ ਜਿਹੜਾ ਮਨਿਸਟਰ ਹੈ, ਜੇ ਕਿਸੇ ਨੇ ਗਲਤੀ ਕੀਤੀ ਹੈ, ਅਜਿਹੇ ਕੇਸਾਂ ਵਿੱਚ ਜੋ ਕੁਝ ਤੁਸੀਂ ਕਰਨਾ ਚਾਹੁੰਦੇ ਹੋ, ਉਹ ਕਰੋ ਪਰ ਜਿਹੜੇ ਅਫ਼ਸਰ ਹਨ, ਉਨ੍ਹਾਂ ਦੀ ਵੀ ਕਿਤੇ ਨਾ ਕਿਤੇ ਜ਼ਿੰਮੇਵਾਰੀ ਫਿਕਸ ਕਰ ਲਵੋ। ਇਸ ਗੱਲ ਨੂੰ ਤੁਸੀਂ ਅਤੇ ਆਪਾਂ ਸਾਰੇ ਜਣੇ ਹੀ ਇਸ ਤਰ੍ਹਾਂ ਸਮਝਦੇ ਹਾਂ ਕਿ ਸ਼ਾਇਦ ਜਿਹੜਾ ਪਾਲੀਟੀਸ਼ੀਨ ਹੈ, ਉਹ ਠੱਗ-ਚੋਰ ਹੈ ਤੇ ਜਿਹੜਾ ਬਿਊਰੋਕਰੇਟ ਹੈ, ਉਸ ਦਾ ਕੋਈ ਰੋਲ ਨਹੀਂ ਹੈ। ਇਸ ਕਰਕੇ ਜਿੱਥੋਂ-ਜਿੱਥੋਂ ਵੀ ਫਾਈਲ ਸ਼ੁਰੂ ਹੁੰਦੀ ਹੈ, ਜਦੋਂ ਵੀ ਵਿਜੀਲੈਂਸ ਦੇ ਕੇਸ ਕਰਨੇ ਹਨ ਤਾਂ ਇੱਕ ਵਾਰੀ ਉਸ ਫਾਈਲ ਨੂੰ ਜ਼ਰੂਰ ਧਿਆਨ ਵਿੱਚ ਲੈ ਆਵੋ ਕਿਉਂਕਿ ਕਈ ਵਾਰੀ ਇਸ ਗੱਲ ਬਾਰੇ ਕਈ ਮਨਿਸਟਰਜ਼ ਨੂੰ ਸ਼ਾਇਦ ਪਤਾ ਨਾ ਹੋਵੇ।

ਸਪੀਕਰ ਸਾਹਿਬ, ਮੇਰੀ ਦੂਸਰੀ ਗੱਲ ਇਹ ਹੈ ਕਿ ਜਿਹੜੀ ਟਰੇਨਿੰਗ ਹੈ, ਉਹ ਤੁਸੀਂ ਪਹਿਲਾਂ ਵੀ 15-20 ਦਿਨ ਦੀ ਫਿਕਸ ਕੀਤੀ ਸੀ, ਕਿਉਂਕਿ ਨਵੀਂ ਚੀਜ਼ ਨੂੰ ਹਰ ਬੰਦਾ ਸਿੱਖਦਾ ਹੈ, ਉਥੇ ਕੋਈ ਚੰਗੇ ਐਕਸਪਰਟਸ ਬੁਲਾਏ ਜਾਣ, ਤਾਂ ਕਿ ਐਮ.ਐਲ.ਏਜ਼ ਨੂੰ ਹੋਰ ਵੱਧ ਜਾਣਕਾਰੀ ਪ੍ਰਾਪਤ ਹੋਵੇ। ਜੇ ਆਪਾਂ ਪੁਲੀਟੀਕਲ ਸਿਸਟਮ ਨੂੰ ਠੀਕ ਕਰਨਾ ਚਾਹੁੰਦੇ ਹਾਂ, ਤਾਂ ਜਿਹੜੀਆਂ ਪ੍ਰੋਸੀਜਰਲ ਚੀਜ਼ਾਂ ਹਨ, ਉਨ੍ਹਾਂ ਬਾਰੇ ਸਾਨੂੰ

ਪਤਾ ਹੋਣਾ ਚਾਹੀਦਾ ਹੈ ਔਰ ਸਰਕਾਰ ਦਾ ਫਰਜ਼ ਬਣਦਾ ਹੈ, ਤੁਹਾਡਾ ਵੀ ਖਾਸ ਕਰਕੇ ਫਰਜ਼ ਬਣਦਾ ਹੈ ਕਿ ਆਪਾਂ ਇਸ ਨੂੰ ਪ੍ਰੀਆਰਟੀ ਤੇ ਲਈਏ। ਧੰਨਵਾਦ ਜੀ।

**ਮਾਨਯੋਗ ਸਪੀਕਰ:** ਪੁਆਇੰਟ ਟੇਕਨ ਜੀ।

**ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ (ਪਠਾਨਕੋਟ) :** ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਦੇ ਨਾਲ ਮੈਂ ਬਹੁਤ ਹੀ ਜ਼ਰੂਰੀ ਦੋ ਮੁੱਦਿਆਂ ਵੱਲ ਸਦਨ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਔਰ ਤੁਹਾਡੀ ਵੀ ਇਸ ਵਿੱਚ ਇੰਟਰਫੀਅਰੈਂਸ ਦੀ ਜ਼ਰੂਰਤ ਹੈ। ਮੈਂ ਜਿਸ ਜ਼ਿਲ੍ਹੇ ਤੋਂ ਆਉਂਦਾ ਹਾਂ, ਉਥੋਂ ਦੇ ਐਮ.ਐਲ.ਏ. ਸ਼੍ਰੀ ਨਰੇਸ਼ ਪੁਰੀ ਜੀ ਵੀ ਇੱਥੇ ਬੈਠੇ ਹਨ। ਇਸ ਨੂੰ ਧਾਰ ਬਲਾਕ ਕਿਹਾ ਜਾਂਦਾ ਹੈ, ਇਹ ਵੀ ਕਿਹਾ ਜਾਂਦਾ ਹੈ ਕਿ ਇਸ ਪਹਾੜੀ ਅਤੇ ਅਰਧ ਪਹਾੜੀ ਖੇਤਰ ਨੂੰ ਡਿਵੈਲਪ ਕਰਨ ਲਈ ਅਸੀਂ ਯੋਜਨਾ ਬਣਾ ਰਹੇ ਹਾਂ। ਲੇਕਿਨ ਉਸ ਇਲਾਕੇ ਵਿੱਚ ਇਸ ਵੇਲੇ ਇੱਕ ਬਹੁਤ ਵੱਡੀ ਸਮੱਸਿਆ ਆਈ ਹੋਈ ਹੈ, ਉਥੇ ਪਿਛਲੇ 50-50 ਸਾਲ ਤੋਂ ਲੋਕਾਂ ਦੇ ਨਾਮ ਗਿਰਦਾਵਰੀਆਂ ਸੀ। ਉਸ ਪਹਾੜੀ ਖੇਤਰ ਵਿੱਚ ਕਿਸੇ ਜਗ੍ਹਾ ਤੇ ਕਿਤੇ ਚਾਰ ਘਰ ਹਨ ਅਤੇ ਕਿਤੇ ਹੋਰ ਕੁਝ ਕੁ ਘਰ ਰਹਿੰਦੇ ਹਨ। ਉਥੇ ਛੋਟੇ ਛੋਟੇ ਪਿੰਡ ਹਨ। ਮੈਂ ਦੱਸਣਾ ਚਾਹੁੰਦਾ ਹਾਂ ਕਿ ਕੋਈ ਬੰਦਾ ਹਾਈ ਕੋਰਟ ਵਿੱਚ ਗਿਆ, ਹਾਈ ਕੋਰਟ ਜਾਣ ਤੋਂ ਬਾਅਦ ਉਸ ਦੇ ਅਗੇਂਸਟ ਆਰਡਰ ਆ ਗਿਆ ਲੇਕਿਨ ਉਸ ਤੋਂ ਬਾਅਦ ਉਸ ਇਲਾਕੇ ਦੇ ਸਾਰੇ ਹੀ ਲੋਕਾਂ ਨੂੰ ਜੰਗਲਾਤ ਮਹਿਕਮੇ ਦੁਆਰਾ ਉਨ੍ਹਾਂ ਦੀਆਂ ਗਿਰਦਾਵਰੀਆਂ ਅਤੇ ਖਾਨਾ ਨੰਬਰ ਚਾਰ ਵਿੱਚ ਮਾਲਕਾਨਾ ਹੱਕ ਹੋਣ ਦੇ ਬਾਵਜੂਦ ਵੀ ਜੰਗਲਾਤ ਮਹਿਕਮਾ ਆਪਣੇ ਨਾਮ ਤੇ ਗਿਰਦਾਵਰੀਆਂ ਕਰ ਰਿਹਾ ਹੈ। ਉਨ੍ਹਾਂ ਲੋਕਾਂ ਕੋਲ ਜਗ੍ਹਾ ਵੀ ਬਹੁਤ ਘੱਟ ਹੈ, ਕਿਸੇ ਕੋਲ 20 ਮਰਲੇ ਹੈ, ਕਿਸੇ ਕੋਲ 40 ਮਰਲੇ ਹੈ, ਉਹ ਖੇਤਾਂ ਦੇ ਅੰਦਰ ਉਥੇ ਹੀ ਲੱਕੜਾਂ ਕੱਟਦੇ ਸੀ ਅਤੇ ਉਥੇ ਹੀ ਉਹ ਬਿਜਾਈ ਕਰਦੇ ਸੀ। ਸਪੀਕਰ ਸਾਹਿਬ, ਇਸ ਮਾਮਲੇ ਵਿੱਚ ਤੁਹਾਡੀ ਇੰਟਰਫੀਅਰੈਂਸ ਦੀ ਜ਼ਰੂਰਤ ਹੈ ਅਤੇ ਮੈਂ ਚਾਹੁੰਦਾ ਹਾਂ ਕਿ ਹਾਊਸ ਇਸ ਤੇ ਜ਼ਰੂਰ ਵਿਚਾਰ ਕਰੇ। ਜਿੱਥੇ ਆਪਾਂ ਗਰੀਬ ਲੋਕਾਂ ਦੇ ਹੱਕ ਦੀ ਗੱਲ ਕਰਦੇ ਹਾਂ, ਉਥੇ ਇਹ ਵੀ ਬੜਾ ਜ਼ਰੂਰੀ ਮਾਮਲਾ ਹੈ।

ਦੂਸਰਾ, ਮੈਂ ਕਹਿਣਾ ਚਾਹੁੰਦਾ ਹਾਂ ਕਿ ਕੱਲ੍ਹ ਮੇਰਾ ਇੱਕ ਕੁਐਸਚਨ ਰਹਿ ਗਿਆ ਸੀ, ਮਾਈਨਿੰਗ ਮਨਿਸਟਰ ਸਾਹਿਬ ਨੇ ਬਹੁਤ ....

**ਮਾਨਯੋਗ ਸਪੀਕਰ:** ਤੁਹਾਡੀ ਗੱਲ ਆ ਚੁੱਕੀ ਹੈ ਜੀ। ਹੁਣ ਬੈਠੋ ਜੀ। ਸਰਦਾਰ ਗੁਰਪ੍ਰੀਤ ਸਿੰਘ ਬਨਾਂਵਾਲੀ ਜੀ।

29.06.2022/03.50/ਹਰਪ੍ਰੀਤ ਸਿੰਘ/ਮੋਨਿਕਾ ਸ਼ਰਮਾ

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਸਮੂਹ ਮੈਂਬਰ ਮਾਨਯੋਗ ਸਪੀਕਰ ਸਾਹਿਬ ਵੱਲੋਂ ਜ਼ੀਰੋ ਆਵਰ ਵਿਚ ਬੋਲਣ ਦਾ ਸਮਾਂ ਨਾ ਦੇਣ ਦੇ ਰੋਸ ਵੱਜੋਂ ਵੈਲ ਆਫ ਦਿ ਹਾਊਸ ਵਿਚ ਆ ਗਏ।)

**ਮਾਨਯੋਗ ਸਪੀਕਰ:** ਮੈਂ ਹੁਣੇ ਤਾਂ ਤੁਹਾਡੇ ਮੈਂਬਰ ਨੂੰ ਸਮਾਂ ਦਿੱਤਾ ਹੈ। ਕੀ ਜ਼ੀਰੋ ਆਵਰ ਕੇਵਲ ਆਪੋਜੀਸ਼ਨ ਵਾਸਤੇ ਹੀ ਹੁੰਦਾ ਹੈ? ਟਰੇਜ਼ਰੀ ਬੈਂਚਿਜ਼ ਵਾਲੇ ਪਾਸੇ 92 ਮੈਂਬਰ ਹਨ। ਹਰੇਕ ਨੇ ਪੰਜਾਬ ਦੀ ਗੱਲ ਕਰਨੀ ਹੈ। ਤੁਹਾਡੇ ਕਿੰਨੇ ਬੰਦੇ ਬੋਲੇ ਹਨ, ਬਾਜਵਾ ਜੀ। I honour every time you stand-up, I honour you. I honour all the members. All the members are honourable for me. You will also get time but ਤੁਸੀਂ ਹਾਊਸ ਨੂੰ ਡਿਕਟੇਟ ਨਹੀਂ ਕਰ ਸਕਦੇ। You will not dictate, nobody can dictate the Chair. ਬਾਜਵਾ ਜੀ, ਜੇ ਕੁਝ ਕਹਿਣਾ ਹੈ ਤਾਂ ਆਪਣੀ ਸੀਟ ਤੇ ਜਾ ਕੇ ਕਹੋ। ਬੈਠੋ ਬੈਠੋ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਵੈਲ ਆਫ ਦਿ ਹਾਊਸ ਵਿਚ ਹਾਜ਼ਰ ਸਮੂਹ ਮੈਂਬਰ ਆਪਣੀਆਂ ਸੀਟਾਂ ਤੇ ਵਾਪਸ ਆ ਗਏ। )

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਸਪੀਕਰ ਸਾਹਿਬ, ਸਾਨੂੰ ਤੁਹਾਡੀ ਸਪੈਸ਼ਲ ਪ੍ਰੋਟੈਕਸ਼ਨ ਅਤੇ ਅਟੈਂਸ਼ਨ ਦੀ ਜ਼ਰੂਰਤ ਹੈ।

**Mr. Speaker:** It is there. It is always there but you will have to be patient.

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਹੈ। We have the highest regards. You are very very kind person. ਹੁਣ ਮੇਰ ਬੇਨਤੀ ਸੁਣ ਲਓ। ਅਸੀਂ 100 ਫੀਸਦੀ ਤੁਹਾਡੇ ਹੁਕਮ ਮੁਤਾਬਿਕ ਹੀ ਚੱਲਾਂਗੇ। ਇਕ ਗੱਲ ਮੈਂ ਕਹਿਣੀ ਹੈ ਜੀ, ਉਸ ਤੋਂ ਬਾਅਦ ਖਹਿਰਾ ਸਾਹਿਬ ਨੂੰ ਮੌਕਾ ਦੇ ਦਿਓ।

**Mr. Speaker:** Done sir, ਕੋਈ ਗੱਲ ਹੀ ਨਹੀਂ। ਹਾਂ ਜੀ ਬਨਾਂਵਾਲੀ ਸਾਹਿਬ।

**ਸਰਦਾਰ ਗੁਰਪ੍ਰੀਤ ਸਿੰਘ ਬਨਾਂਵਾਲੀ (ਸਰਦੂਲਗੜ੍ਹ):** ਸਪੀਕਰ ਸਾਹਿਬ, ਮੈਂ ਇੱਕ ਮਸਲਾ ਸਦਨ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਬੁਢਾਪਾ ਪੈਨਸ਼ਨ ਵਾਸਤੇ ਆਦਮੀ ਦੀ ਉਮਰ 65 ਸਾਲ ਹੋਣੀ ਚਾਹੀਦੀ ਹੈ। ਅੱਜ ਔਸਤ ਉਮਰ ਘੱਟ ਗਈ ਹੈ। ਅਸੀਂ ਚਾਹੁੰਦੇ ਹਾਂ ਕਿ 65 ਸਾਲ ਦੀ ਉਮਰ ਦਾ ਬਜ਼ੁਰਗ ਇਕ ਅੱਧੀ ਪੈਨਸ਼ਨ ਹੀ ਲੈਂਦਾ ਹੈ। ਅਸੀਂ ਚਾਹੁੰਦੇ ਹਾਂ ਕਿ ਇਹ ਉਮਰ ਹੱਦ 60 ਸਾਲ ਕੀਤੀ ਜਾਵੇ ਅਤੇ ਔਰਤਾਂ ਦੀ 58 ਸਾਲ। ਦੂਜੀ ਗੱਲ ਉਮਰ ਤਸਦੀਕ ਕਰਨ ਲਈ ਵੋਟਰ ਕਾਰਡ ਦੇਖਿਆ ਜਾਂਦਾ ਹੈ, ਜਿਸ ਤੇ ਐਸਟੀਮੇਟਡ ਉਮਰ ਲਿਖੀ ਹੁੰਦੀ ਹੈ। ਕਈ ਬਜ਼ੁਰਗ ਉਂਜ ਤਾਂ 75 ਸਾਲ ਦੇ ਹੋ ਗਏ ਹੁੰਦੇ ਹਨ ਪਰ ਵੋਟਰ ਕਾਰਡ ਮੁਤਾਬਿਕ

ਉਨ੍ਹਾਂ ਦੀ ਉਮਰ 55 ਸਾਲ ਦੀ ਲਿਖੀ ਹੁੰਦੀ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਅਜਿਹੇ ਮਾਮਲਿਆਂ ਵਿਚ ਸਰਕਾਰ ਡਾਕਟਰਾਂ ਰਾਹੀਂ ਬਜ਼ੁਰਗਾਂ ਦੀ ਉਮਰ ਤਸਦੀਕ ਕਰਵਾਏ ਤਾਂ ਕਿ ਉਨ੍ਹਾਂ ਨੂੰ ਵੀ ਪੈਨਸ਼ਨ ਲੱਗ ਸਕੇ। ਧੰਨਵਾਦ ਜੀ।

**ਮਾਨਯੋਗ ਸਪੀਕਰ:** ਬਾਜਵਾ ਜੀ।

**ਸਰਦਾਰ ਪ੍ਰਤਾਪ ਸਿੰਘ ਬਾਜਵਾ (ਕਾਦੀਆਂ):** ਧੰਨਵਾਦ ਸਪੀਕਰ ਸਾਹਿਬ। I am extremely thankful. You are always very magnanimous kind. ਬਹੁਤ ਮਿਹਰਬਾਨੀ। ਸਪੀਕਰ ਸਾਹਿਬ, ਮੇਰਾ ਟਰਾਂਸਪੋਰਟ ਮੰਤਰੀ ਸਾਹਿਬ ਨੂੰ ਸਵਾਲ ਹੈ ਕਿਉਂਕਿ ਪੰਜਾਬ ਭਰ ਦੇ ਲੋਕ ਇਸ ਦਾ ਇੰਤਜ਼ਾਰ ਕਰ ਰਹੇ ਹਨ। ਪੰਜਾਬ ਦੀ ਪਿਛਲੀ ਕਾਂਗਰਸ ਸਰਕਾਰ ਨੇ ਦਿੱਲੀ ਦੀ ਸਰਕਾਰ ਨੂੰ ਇੱਕ ਤੋਂ ਬਾਅਦ ਇੱਕ 13 ਵਾਰ ਚਿੱਠੀਆਂ ਲਿਖੀਆਂ। ਪਹਿਲੀ ਚਿੱਠੀ 6.12.2018 ਨੂੰ ਲਿਖੀ ਗਈ ਕਿ ਅੰਤਰਰਾਸ਼ਟਰੀ ਏਅਰਪੋਰਟ ਤੇ ਸਾਡੀਆਂ ਬੱਸਾਂ ਨਾ ਰੋਕੀਆਂ ਜਾਣ। ਦੂਜੀ ਚਿੱਠੀ 17.01.2019, ਫਿਰ 29.03.2019, ਫਿਰ 21.08.2019, ਫਿਰ 24.09.2019 ਸੋ ਇਸ ਤਰ੍ਹਾਂ ਆਖਰੀ ਚਿੱਠੀ ਰਾਜਾ ਵੜਿੰਗ ਜੀ ਨੇ 18.10.2021 ਨੂੰ ਲਿਖੀ। I want to place this on record. ਮੇਰੀ ਟਰਾਂਸਪੋਰਟ ਮੰਤਰੀ ਜੀ ਨੂੰ ਗੁਜ਼ਾਰਿਸ਼ ਹੈ ਕਿ ਕਿਹੜੇ ਰੂਲਜ਼ ਐਂਡ ਰੈਗੁਲੇਸ਼ਨ ਮੁਤਾਬਿਕ ਇਹ ਕੀਤਾ ਗਿਆ ਜਾਂ ਕੋਈ ਸੁਪਰੀਮ ਕੋਰਟ ਦਾ ਆਰਡਰ ਹੈ ਤਾਂ ਉਸ ਨੂੰ ਵੀ ਟੇਬਲ ਕਰੋ ਜਾਂ ਕੋਈ ਅੰਤਰਰਾਸ਼ਟਰੀ ਏਅਰਪੋਰਟ ਦੀ ਏਜੰਸੀ which is running the International Airport ਜੇਕਰ ਉਨ੍ਹਾਂ ਨੇ ਪਹਿਲਾਂ ਰੋਕਿਆ ਸੀ ਅਤੇ ਫਿਰ ਇਜਾਜ਼ਤ ਦਿੱਤੀ, ਉਹ ਦੋਵੇਂ ਚੀਜ਼ਾ ਸਦਨ ਦੀ ਟੇਬਲ ਤੇ ਰੱਖੀਆਂ ਜਾਣ। ਮੈਂ ਆਪਣੀ ਚਿੱਠੀ ਹਾਊਸ ਦੀ ਟੇਬਲ ਤੇ ਪਲੇਸ ਕਰਨ ਲੱਗਾ ਹਾਂ।

**ਮਾਨਯੋਗ ਸਪੀਕਰ:** ਠੀਕ ਹੈ ਜੀ, ਰੱਖੋ ਜੀ ਰੱਖੋ, ਇਨ੍ਹਾਂ ਤੋਂ ਲੈਟਰ ਲੈ ਲਵੋ ਜੀ। ਬੀਬਾ ਨਰਿੰਦਰ ਕੌਰ ਭਰਾਜ।

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ ਸਰਦਾਰ ਪ੍ਰਤਾਪ ਸਿੰਘ ਬਾਜਵਾ ਨੇ ਪੰਜਾਬ ਦੀ ਪਿਛਲੀ ਕਾਂਗਰਸ ਸਰਕਾਰ ਵੱਲੋਂ ਦਿੱਲੀ ਸਰਕਾਰ ਨੂੰ ਲਿਖੀਆਂ ਚਿੱਠੀਆਂ ਦੇ ਵੇਰਵੇ ਨੂੰ ਦਰਸਾਉਂਦੀ ਇਕ ਸੂਚੀ ਸਦਨ ਦੀ ਮੇਜ਼ ਤੇ ਰੱਖੀ।)

**Plying of Punjab STU Volvo buses upto IGI Airport, New Delhi**

| Sr. No | Do Number and Date | From | Sent To | Page No |
|---|---|---|---|---|
| 1 | 6806<br>Dated 6-12-2018 | Sh K Siva Prasad, IAS (PST, Punjab) | Smt Varsha Joshi, IAS<br>PST Delhi | 1 |
| 2 | 1397237/1<br>Dt 17-01-2019 | Sh K Siva Prasad, IAS (PST, Punjab) | Mr Rajiv Verma, IAS<br>PST Delhi | 3 |
| 3 | 4512<br>Dt 29-032019 | Sh K Siva Prasad, IAS (PST, Punjab) | Mr Rajiv Verma, IAS<br>PST Delhi | 4 |
| 4 | 1554371/1<br>Dt 21-8-2019 | Sh K Siva Prasad, IAS (PST, Punjab) | Mr KK Dhayia<br>Spl. Commissioner Transport, Delhi | 5 |
| 5 | 1581620<br>Dt 24-09-2019 | Smt Rajia Sultana<br>Transport Minister | Sh Kailash Gahlot<br>Transport Minister | 7 |
| 6 | 1561<br>Dt 29-11-2019 | Smt Rajia Sultana<br>Transport Minister | Sh Arvind Kejriwal<br>CM Delhi | 8 |
| 7 | 176<br>Dt 23-01-2020 | Sh K Siva Prasad, IAS (PST, Punjab) | Ms Renu Sharma, IAS<br>ACS Transport, Delhi | 9 |
| 8 | 594<br>Dt 16-03-2020 | Smt Rajia Sultana<br>Transport Minister | Sh Arvind Kejriwal<br>CM Delhi | 10 |
| 9 | 890<br>Dt 22-06-2020 | Sh K Siva Prasad, IAS (PST, Punjab) | Ms Manisha Saxena, IAS<br>Secretary Transport | 11 |
| 10 | 41<br>Dt 24-02-2021 | Smt Rajia Sultana<br>Transport Minister | Sh Arvind Kejriwal<br>CM Delhi | 12 |
| 11 | 1911<br>Dt 11.10.2021 | Sh K Siva Prasad, IAS (PST, Punjab) | Sh Ashish Kundra, IAS<br>PST, Delhi | 14 |
| 12 | 70<br>Dt 7-10-2021 | Sh Amrinder Singh Raja Warring<br>Transport Minister | Sh Arvind Kejriwal<br>CM Delhi | 15 |
| 12 | 88<br>Dt 10/10.2021 | Sh Amrinder Singh Raja Warring<br>Transport Minister | Sh Jyotiraditya M Scindia<br>Minister Civil Aviation, Delhi | 16 |
| 13 | 208323<br>Dt 18.10.2021 | Sh Jyotiraditya M Scindia<br>Minister Civil Aviation, Delhi | Sh Amrinder Singh Raja Warring<br>Transport Minister | 17 |

**ਬੀਬਾ ਨਰਿੰਦਰ ਕੌਰ ਭਰਾਜ (ਸੰਗਰੂਰ):** ਸਪੀਕਰ ਸਾਹਿਬ, ਬਹੁਤ ਧੰਨਵਾਦ ਜੀ। ਮੈਂ ਤੁਹਾਡੇ ਰਾਹੀਂ ਸਦਨ ਵਿਚ ਇਕ ਬਹੁਤ ਅਹਿਮ ਮੁੱਦਾ ਰੱਖਣਾ ਚਾਹੁੰਦੀ ਹੈ। ਪਿਛਲੇ ਸਮਿਆਂ ਵਿਚ ਜਿਹੜੇ ਪਿੰਡਾਂ ਵਿਚ ਸਰਕਲ ਸੀ, ਉਹ ਖਾਲੀ ਪਏ ਸੀ। ਉਥੇ ਪਟਵਾਰੀ ਨਹੀਂ ਸੀ। ਸੋ, ਉਸ ਕਾਰਨ ਪੰਜਾਬ ਵਿੱਚ ਪਿਛਲੇ ਸਮੇਂ ਦੌਰਾਨ ਗਰੀਬ ਪਰਿਵਾਰਾਂ ਦੀਆਂ ਲੜਕੀਆਂ ਨੂੰ ਮਿਲਦੀ ਸ਼ਗਨ ਸਕੀਮ ਪ੍ਰਭਾਵਿਤ ਹੋਈ ਹੈ। ਉਸ ਦਾ ਲਾਭ ਤਾਂ ਹੀ ਮਿਲਦਾ ਹੈ, ਜਦੋਂ ਪਟਵਾਰੀ ਤਸਦੀਕ ਕਰਦਾ ਹੈ। ਸੋ, ਕਈ ਸਟੇਸ਼ਨ ਇਸ ਤਰ੍ਹਾਂ ਦੇ ਸੀ, ਜਿਥੇ ਪਟਵਾਰੀ ਨਹੀਂ ਸੀ। ਸੋ, ਉਨ੍ਹਾਂ ਪਰਿਵਾਰਾਂ ਦੀਆਂ ਲੜਕੀਆਂ ਸ਼ਗਨ ਸਕੀਮ ਤੋਂ ਵਾਂਝੀਆਂ ਰਹਿ ਗਈਆਂ। ਸੋ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੱਕ ਇਹ ਗੱਲ ਪਹੁੰਚਾਉਣਾ ਚਾਹੁੰਦੀ ਹਾਂ ਕਿ ਕੋਈ ਅਜਿਹੀ ਤਜਵੀਜ਼ ਤਿਆਰ ਕੀਤੀ ਜਾਵੇ, ਜਿਸ ਨਾਲ ਉਨ੍ਹਾਂ ਲੜਕੀਆਂ ਨੂੰ ਇਸ ਸਕੀਮ ਦਾ ਲਾਭ ਦਿੱਤਾ ਜਾ ਸਕੇ। ਧੰਨਵਾਦ ਜੀ।

**ਅ.ਕ/ਮੋ.ਸ਼/3.55/29.6.2022**

**ਸਰਦਾਰ ਹਰਮੀਤ ਸਿੰਘ ਪਠਾਨਮਾਜਰਾ (ਸਨੌਰ):** ਸਪੀਕਰ ਸਾਹਿਬ, ਪਿਛਲੀਆਂ ਸਰਕਾਰਾਂ ਤੋਂ ਲੈ ਕੇ ਤਕਰੀਬਨ 72-73 ਸਾਲ ਹੋ ਗਏ ਹਨ, ਜਿਹੜੇ ਜਿਹੜੇ ਵੀ ਇਸ ਪੰਜਾਬ ਵਿੱਚ ਲੀਡਰ ਪੈਦਾ ਹੋਏ ਹਨ, ਜਿਸ ਦਿਨ ਉਨ੍ਹਾਂ ਨੇ ਪਹਿਲੀ election ਲੜੀ ਸੀ, ਉਸ ਦਿਨ ਉਨ੍ਹਾਂ ਕੋਲ ਕਿੰਨੀ ਜਾਇਦਾਦ ਸੀ ਅਤੇ ਅੱਜ ਉਨ੍ਹਾਂ ਕੋਲ ਜਾਇਦਾਦ ਕਿੰਨੀ ਹੈ (ਟਰੇਜ਼ਰੀ ਅਤੇ ਆਪੋਜ਼ੀਸ਼ਨ ਬੈਂਚਿਜ਼ ਵੱਲੋਂ ਥੰਪਿੰਗ)। ਇਹ ਰਿਕਾਰਡ ਕਢਵਾਇਆ ਜਾਵੇ। ਇੱਕ ਜਿਹੜੇ ਅਫਸਰ ਜਿਸ ਦਿਨ ਭਰਤੀ ਹੋਏ ਸੀ, ਉਸ ਦਿਨ ਉਨ੍ਹਾਂ ਕੋਲ ਕਿੰਨੀ ਜਾਇਦਾਦ ਸੀ, ਅੱਜ ਉਨ੍ਹਾਂ ਕੋਲ ਕਿੰਨੀ ਜਾਇਦਾਦ ਹੈ (ਟਰੇਜ਼ਰੀ ਅਤੇ ਆਪੋਜ਼ੀਸ਼ਨ ਬੈਂਚਿਜ਼ ਵੱਲੋਂ ਥੰਪਿੰਗ)। ਸਾਰਿਆਂ ਦੀ ਇਨਕੁਆਰੀ ਕਰਵਾਈ ਜਾਵੇ ਅਤੇ ਜਿਹੜਾ ਇਹ ਸਾਢੇ ਤਿੰਨ ਲੱਖ ਕਰੋੜ ਰੁਪਏ ਦਾ ਸਾਡੇ ਪੰਜਾਬ ਦੇ ਸਿਰ ਤੇ ਕਰਜ਼ਾ ਚੜ੍ਹਿਆ, ਇਨ੍ਹਾਂ ਤੋਂ ਹੀ ਸਾਰਾ ਲਈਏ (ਟਰੇਜ਼ਰੀ ਅਤੇ ਆਪੋਜ਼ੀਸ਼ਨ ਬੈਂਚਿਜ਼ ਵੱਲੋਂ ਥੰਪਿੰਗ)।

**ਸ਼੍ਰੀ ਅਮਨ ਅਰੋੜਾ (ਸੁਨਾਮ):** ਮਾਨਯੋਗ ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ। ਸਪੀਕਰ ਸਾਹਿਬ, ਇਸ ਤੋਂ ਪਹਿਲਾਂ ਟਰਾਂਸਪੋਰਟ ਬਾਰੇ ਬੜੀਆਂ ਗੱਲਾਂ ਕੀਤੀਆਂ ਗਈਆਂ ਹਨ। ਸਰ, ਇਹ ਅੱਜ ਪਹਿਲੀ ਵਾਰ ਨਹੀਂ ਹੋ ਰਿਹਾ ਹੈ। ਪਿਛਲੇ ਪੰਜਾਂ ਸਾਲਾਂ ਤੋਂ ਇਹ ਗੱਲਾਂ ਹੋ ਰਹੀਆਂ ਹਨ। ਪਹਿਲਾਂ ਜਦੋਂ ਅਸੀਂ ਉਧਰ ਬੈਠਦੇ ਹੁੰਦੇ ਸੀ, ਉਦੋਂ ਵੀ ਕਈ ਵਾਰ ਮੈਂ ਇਹ ਗੱਲ ਚੁੱਕੀ ਸੀ। ਸਰ, ਇਹ ਤਾਂ ਵਾਰ ਵਾਰ ਹੀ ਗੱਲ ਚੁੱਕੀ ਜਾਂਦੀ ਹੈ ਕਿ ਦਿੱਲੀ ਏਅਰਪੋਰਟ ਤੇ .....

**ਮਾਨਯੋਗ ਸਪੀਕਰ:** ਅਮਨ ਜੀ, ਕੋਈ imminent ਜਾਂ ਕੋਈ ਬਹੁਤ ਜ਼ਿਆਦਾ emergency ਵਾਲੀ ਗੱਲ ਹੈ ਤਾਂ ਦੱਸੋ। ਇਹ ਦੂਸਰੀ ਵਾਰ ਗੱਲ ਹੋ ਰਹੀ ਹੈ।

**ਸ਼੍ਰੀ ਅਮਨ ਅਰੋੜਾ :** ਸਰ, imminent ਤੇ urgency ਵਾਲੀ ਗੱਲ ਹੀ ਹੈ ਜੀ। ਜੇ ਕਹੋ ਤਾਂ ਮੈਂ ਚਲਿਆ ਜਾਂਦਾ ਹਾਂ ਜੀ। ਸਰ, ਮੈਂ ਬਾਹਰ ਬੈਠ ਜਾਂਦਾ ਹਾਂ। ਪਲੀਜ਼ ਸਰ, ਕਮਾਲ ਹੈ। ਸਰ ਇੱਕ ਮਿੰਟ ਮੇਰੀ ਗੱਲ ਸੁਣ ਲੈਣਾ ਜੀ। ਸਪੀਕਰ ਸਾਹਿਬ, ਜਿਹੜੀ ਟਰਾਂਸਪੋਰਟ ਦੀ ਗੱਲ ਚੱਲੀ ਹੈ, ਕੀ ਇਹ ਉਧਰਲੇ ਪਾਸੇ urgent ਸੀ ਜੀ? ਸਰ ਮੈਨੂੰ ਬੋਲ ਲੈਣ ਦਿਓ ਜੀ। ਸਪੀਕਰ ਸਾਹਿਬ, ਇਸ ਗੱਲ ਨੂੰ ਤਾਂ ਬੜਾ issue ਬਣਾਇਆ ਜਾਂਦਾ ਹੈ ਕਿ ਦਿੱਲੀ ਦੇ ਵਿੱਚ ਏਅਰਪੋਰਟ ਤੱਕ ਬੱਸਾਂ ਕਿਉਂ ਨਹੀਂ ਗਈਆਂ? ਸਰ, ਮੈਂ ਵੀ ਸਾਰੀ ਉਮਰ ਟਰਾਂਸਪੋਰਟ ਦਾ ਕੰਮ ਕੀਤਾ ਹੈ। ਜਿੱਥੋਂ ਤੱਕ ਮੇਰੀ ਸਮਝ ਹੈ ਇੱਕ reciprocal agreement ਹੁੰਦਾ ਹੈ। ਇਨ੍ਹਾਂ ਨੇ ਕੀਤਾ ਹੈ ਜਾਂ ਨਹੀਂ ਕੀਤਾ ਹੈ, ਇਨ੍ਹਾਂ ਨੂੰ ਜ਼ਿਆਦਾ ਪਤਾ ਹੈ। ਮੇਰਾ ਖਿਆਲ ਹੈ ਕਿ ਨਹੀਂ ਕੀਤਾ। ਦੂਸਰਾ, ਜਿਹੜੀਆਂ ਇਹ ਬੱਸਾਂ ਚੱਲਦੀਆਂ ਹਨ, ਇਹ Motor Vehicle Act ਦੇ ਵਿੱਚ 2 ਤਰੀਕੇ ਦੇ ਪਰਮਿਟ ਹੁੰਦੇ ਹਨ , Stage Carriage Permit and Contract Carriage Permit. ਇਹ Motor Vehicle Act ਦੇ ਸੈਕਸ਼ਨ 72 ਅਤੇ 74 ਦੇ ਤਹਿਤ ਹੁੰਦੇ ਹਨ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਸਪੀਕਰ ਸਾਹਿਬ.....

**ਮਾਨਯੋਗ ਸਪੀਕਰ:** ਸ਼੍ਰੀ ਅਮਨ ਜੀ ਨੂੰ ਬੋਲ ਲੈਣ ਦਿਓ। ਇਹ ਦਿਲ ਨੂੰ ਲਗਾ ਗਏ ਹਨ। ਇੱਕ ਵਾਰ ਸੁਣ ਲਈਏ। ਬਾਜਵਾ ਜੀ, ਮੇਰੀ ਰਿਕੁਐਸਟ ਹੈ, ਤੁਸੀਂ ਸੁਣ ਲਓ। ਬਾਜਵਾ ਜੀ, ਬੈਠੋ। ਸੁਣ ਲਈਏ।

(ਵਿਘਨ)

**ਸ਼੍ਰੀ ਅਮਨ ਅਰੋੜਾ:** ਬਾਜਵਾ ਜੀ, ਬੋਲ ਤਾਂ ਲੈਣ ਦਿਓ। ਮੈਂ ਕੋਈ ਜਵਾਬ ਨਹੀਂ ਦੇ ਰਿਹਾ ਹਾਂ। ਮੈਂ ਆਪਣੀ ਗੱਲ ਰੱਖ ਰਿਹਾ ਹਾਂ। ਸਪੀਕਰ ਸਾਹਿਬ, ਗੱਲ ਇਹ ਹੈ ਜਿਹੜੇ Stage carriage permit ਹਨ ਉਨ੍ਹਾਂ ਨੇ ਇੱਕ ਬੱਸ ਅੱਡੇ ਤੋਂ ਚੱਲਣਾ ਅਤੇ ਦੂਸਰੇ ਬੱਸ ਅੱਡੇ ਤੇ ਜਾਣਾ ਹੁੰਦਾ ਹੈ। ਇਹ ਸਵਾਰੀਆਂ ਅੱਡਿਆਂ ਦੇ ਵਿੱਚੋਂ ਚੁੱਕ ਸਕਦੇ ਹਨ। Contract Carriage Permit ਵਿੱਚ contract ਤੇ ਬੱਸਾਂ ਚੱਲਣੀਆਂ ਹਨ, ਇੱਕ ਪੁਆਇੰਟ ਤੋਂ ਚੱਲਣੀਆਂ ਹਨ ਅਤੇ ਦੂਸਰੇ ਪੁਆਇੰਟ ਤੇ ਜਾਣੀਆਂ ਹੁੰਦੀਆਂ ਹਨ। ਉਥੋਂ ਵਾਪਸ ਆਉਣੀਆਂ ਹਨ। ਉਸ ਦੇ ਵਿੱਚ ਇਹ ਹੁੰਦਾ ਹੈ ਕਿ ਨਾ ਬੱਸਾਂ ਬੱਸ ਅੱਡੇ ਦੇ ਵਿੱਚ ਵੜ ਸਕਦੀਆਂ ਹਨ ਅਤੇ ਨਾ ਉਹ ਸਵਾਰੀਆਂ ਚੁੱਕ ਸਕਦੀਆਂ ਹਨ ਨਾ ਸਵਾਰੀਆਂ ਲਾਹ ਸਕਦੀਆਂ ਹਨ। ਡਰਾਈਵਰ ਕੰਡਕਟਰ ਕੋਲ ਜਿਹੜੀਆਂ ਵੀ ਸਵਾਰੀਆਂ ਜਾਣਗੀਆਂ ਉਹੀ ਵਾਪਸ ਆਉਣਗੀਆਂ । ਮੈਂ ਇਨ੍ਹਾਂ ਨੂੰ 5 ਸਾਲ ਇਹ ਪੁੱਛਦਾ ਰਿਹਾ ਕਿ ਦਿੱਲੀ I.S.B.T ਤੋਂ I.G.I, 18 ਕਿਲੋਮੀਟਰ ਤਾਂ ਦਿਖਦਾ, ਇੱਥੇ ਮੁੱਦਤਾਂ ਤੋਂ ਅੰਮ੍ਰਿਤਸਰ ਤੋਂ, ਪਠਾਨਕੋਟ ਤੋਂ, ਜਲੰਧਰ ਤੋਂ ਬੱਸਾਂ ਚੱਲਦੀਆਂ ਹਨ, ਸ਼ੂੰ ਸ਼ੂੰ ਕਰਦੀਆਂ ਸੰਭੂ ਤੱਕ ਜਾਂਦੀਆਂ ਹਨ ਲਗਭਗ 350 ਕਿਲੋਮੀਟਰ ਦਾ ਇਹ ਰੂਟ ਹੈ। ਇਹ ਬੱਸਾਂ ਚੱਲਦੀਆਂ contract carriage permit ਤੇ ਹਨ ਤੇ ਇਹ ਬੱਸਾਂ ਅੱਡਿਆਂ ਦੇ ਵਿੱਚ

ਵੜਦੀਆਂ ਹਨ ਅਤੇ ਟੋਟਲ violation ਦੇ ਨਾਲ ਇਹ ਬੱਸਾਂ ਚੱਲੀਆਂ ਹਨ। ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਦਿੱਲੀ ਵਾਲਾ 18 ਕਿਲੋਮੀਟਰ ਇਨ੍ਹਾਂ ਨੂੰ ਦਿਖੀ ਜਾਂਦਾ ਹੈ, ਲਗਭਗ 300 ਕਿਲੋਮੀਟਰ ਤੋਂ ਵੱਧ ਦੀ violation ਨਹੀਂ ਦਿਖ ਰਹੀ। Contract Carriage Permit ਤੇ ਚੱਲਦੀਆਂ ਬੱਸਾਂ ਦਾ ਅੱਡਿਆਂ ਦੇ ਵਿੱਚ ਵੜਨ ਦਾ ਕੀ ਮਤਲਬ ਸੀ। ਸਵਾਰੀਆਂ ਜਾਂਦੇ ਹੋਏ ਹੋਰ ਹੁੰਦੀਆਂ ਸਨ, ਆਉਂਦੇ ਹੋਏ ਹੋਰ ਹੁੰਦੀਆਂ। ਉਸ ਸਮੇਂ ਤਾਂ ਇਹ ਸੁੱਤੇ ਰਹੇ ਅਤੇ ਹੁਣ ਇਹ ਉਥੋਂ ਦੇ 18 ਕਿਲੋਮੀਟਰ ਦੀ ਗੱਲ ਕਰਦੇ ਹਨ।ਮੇਰਾ ਕਹਿਣਾ ਦਾ ਮਤਲਬ ਇਹ ਹੈ ਕਿ ਤੁਸੀਂ ਚਾਹੇ ਇਸ ਇਸ਼ੂ ਤੇ ਟਰਾਂਸਪੋਰਟ ਤੇ ਇੱਕ ਸਪੈਸ਼ਲ ਡਿਸਕਸ਼ਨ ਰੱਖ ਲਉ, ਤੁਹਾਡੀ ਪੂਰੀ ਤਸੱਲੀ ਕਰਵਾ ਦਿਆਂਗੇ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

4.00 / 29.06.2022 ਤਰਲੋਚਨ ਸਿੰਘ / ਸ਼ੁਭਮ ਜੈਨ

**ਸਰਦਾਰ ਸੁਖਪਾਲ ਸਿੰਘ ਖਹਿਰਾ (ਭੁਲੱਥ)** : ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਪੰਜਾਬ ਤੇ ਕਰਜ਼ਾ ਚੜ੍ਹਿਆ ਹੈ, ਇਹ ਬਹੁਤ ਵੱਡਾ ਇਸ਼ੂ ਹੈ ਅਤੇ ਸਭ ਤੋਂ hottest topic ਹੈ। 1981 ਤੋਂ ਲੈ ਕੇ ਹੁਣ ਤੱਕ ਪੌਣੇ ਤਿੰਨ ਲੱਖ ਕਰੋੜ ਕਰਜ਼ਾ ਚੜ੍ਹ ਗਿਆ ਹੈ। ਕਰਜ਼ਾ ਚੜ੍ਹਨ ਦਾ ਇੱਕ ਕਾਰਨ ਹੈ ਜਦੋਂ ਪਿਛਲੀ ਤੋਂ ਪਿਛਲੀ ਸਰਕਾਰ ਵੇਲੇ ਪੀ.ਪੀ.ਏ. Power Purchase Agreement ਸਾਈਨ ਹੋਏ। ਬਹੁਤ ਸ਼ੋਰ ਮਚਿਆ ਕਿ ਜਿਹੜੇ ਥਰਮਲ ਪਲਾਂਟ ਹਨ, ਜਿਸ ਵਿੱਚ ਤਲਵੰਡੀ ਸਾਬੋ, ਨਾਭਾ ਪਾਵਰ ਪਲਾਂਟ, ਜੀ.ਵੀ.ਕੇ. ਗੋਇੰਦਵਾਲ ਹੈ, ਇਨ੍ਹਾਂ ਨੂੰ ਉਸ ਵੇਲੇ ਦੀ ਸਰਕਾਰ ਵੱਲੋਂ ਵੱਡੇ ਰੇਟ ਦਿੱਤੇ ਗਏ। ਜਦੋਂ ਪਲਾਂਟ ਕੁਝ ਵੀ ਨਹੀਂ ਜਨਰੇਟ ਕਰ ਰਹੇ ਹੋਣ ਤਾਂ idle charges ਵੀ ਬਹੁਤ ਜ਼ਿਆਦਾ ਦਿੱਤੇ ਗਏ। ਇਹ ਮਸਲਾ ਕਾਫੀ ਅਰਸਾ ਪਿਛਲੀ ਆਪੋਜ਼ੀਸ਼ਨ ਵਿੱਚ ਵੀ ਉਠਦਾ ਰਿਹਾ ਹੈ। (ਕੁਝ ਕਾਗਜ਼ ਲਹਿਰਾਉਂਦੇ ਹੋਏ) ਆਹ, ਮੇਰੇ ਹੱਥ ਵਿੱਚ ਇੱਕ ਪ੍ਰਾਈਵੇਟ ਮੈਂਬਰ ਬਿੱਲ ਹੈ, ਸ਼੍ਰੀ ਅਮਨ ਅਰੋੜਾ ਦਾ। ਇਹ ਮਿਤੀ 13.08.2021 ਦਾ ਬਿਲ ਹੈ। Private Member's Bill to move ਕਿ ਇਹ ਸਾਰੇ ਪਰਚੇਜ਼ ਐਗਰੀਮੈਂਟਜ਼ ਕੈਂਸਲ ਕੀਤੇ ਜਾਣ, ਰੱਦ ਕੀਤੇ ਜਾਣ। ਇਨ੍ਹਾਂ ਨੇ ਇਸ ਵਿੱਚ ਕੀ ਦਲੀਲ ਦਿੱਤੀ ਹੈ? ਬੜੀ ਅੱਛੀ ਦਲੀਲ ਦਿੱਤੀ ਹੈ ਅਰੋੜਾ ਜੀ ਨੇ। ਇਨ੍ਹਾਂ ਨੇ ਕਿਹਾ ਕਿ ਇਹ ਜਿਹੜੇ ਪਾਵਰ ਪਰਚੇਜ਼ ਐਗਰੀਮੈਂਟ ਹਨ, ਜਿਹੜੇ ਕਿ ਬਹੁਤ ਹਾਈ ਰੇਟ ਤੇ ਦਿੱਤੇ ਗਏ ਸਨ, ਜੇਕਰ ਇਨ੍ਹਾਂ ਨੂੰ ਰੱਦ ਕੀਤਾ ਜਾਵੇ ਤਾਂ 70 ਹਜ਼ਾਰ ਕਰੋੜ ਰੁਪਿਆ ਬਚਦਾ ਹੈ। ਇਸ ਦਾ ਮਤਲਬ ਜੇਕਰ ਅਗਲੇ 25 ਸਾਲਾਂ ਵਿੱਚ, ਮੈਂ ਕਹਿੰਦਾ ਹਾਂ ਕਿ ਜੇਕਰ 4-5 ਹਜ਼ਾਰ ਕਰੋੜਰੁਪਿਆ ਪ੍ਰਤੀ ਸਾਲ ਬਚਦਾ ਹੈ ਤਾਂ...

**ਮਾਨਯੋਗ ਸਪੀਕਰ** : ਗੱਲ ਕਨਕਲੂਡ ਕਰੋ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਇੱਕ ਮਿੰਟ ਸਪੀਕਰ ਸਾਹਿਬ, ਮੇਰੀ ਗੱਲ ਸੁਣੋ। ਆਪਣਾ ਕਰਜ਼ਾ ਤਾਂ ਹੀ ਘਟੇਗਾ।ਹੁਣ ਮੈਂ ਪੁੱਛਣਾ ਚਾਹੁੰਦਾ ਹਾਂ, ਕੁਦਰਤੀ ਚੀਫ ਮਨਿਸਟਰ ਸਾਹਿਬ ਵੀ ਹਾਜ਼ਰ ਹਨ, ਇਨ੍ਹਾਂ ਦਾ

ਫਲੈਗਸ਼ਿਪ ਡਿਮਾਂਡ ਜਾਂ ਇਲੈਕਸ਼ਨ ਪ੍ਰਾਮਿਸ ਸੀ ਕਿ ਅਕਾਲੀ ਸਰਕਾਰ ਵੇਲੇ ਹੋਏ ਪਾਵਰ ਪਰਚੇਜ਼ ਐਗਰੀਮੈਂਟ ਰੱਦ ਕਰਾਂਗੇ। ਸਾਡੀ ਪਿਛਲੀ ਸਰਕਾਰ ਨੇ ਨਹੀਂ ਰੱਦ ਕੀਤੇ। They were wrong. ਗਲਤ ਸੀ। ਇਸੇ ਕਾਰਨ ਹੀ ਅਸੀਂ ਆਪੋਜ਼ੀਸ਼ਨ ਵਿੱਚ ਬੈਠੇ ਹਾਂ। ਕੀ ਭਗਵੰਤ ਸਿੰਘ ਮਾਨ, ਮੁੱਖ ਮੰਤਰੀ ਜੀ, ਪਾਵਰ ਪਰਚੇਜ਼ ਐਗਰੀਮੈਂਟ, ਜਿਹੜੇ ਕਿ ਪ੍ਰਾਈਵੇਟ ਥਰਮਲ ਪਲਾਂਟਾਂ ਨੂੰ ਬਹੁਤ ਹਾਈਲੀ ਰੇਟ ਤੇ ਗਰਾਂਟ ਕੀਤੇ ਗਏ at the cost of Government thermal power plants, ਜਿਹੜੇ ਕਿ ਹੁਣ ਬੰਦ ਪਏ ਹਨ। ਕੀ ਇਹ ਪੀ.ਪੀ.ਏ. ਨੂੰ ਰੱਦ ਕਰਨਗੇ?

**ਮਾਨਯੋਗ ਸਪੀਕਰ** : ਜ਼ੀਰੋ ਆਵਰ ਖਤਮ ਹੁੰਦਾ ਹਾਂ। ਮੇਜ਼ ਤੇ ਰੱਖੇ ਜਾਣ ਵਾਲੇ ਕਾਗਜ਼ ਪੱਤਰ।

---

## PAPERS LAID ON THE TABLE OF THE HOUSE

**ਸਿੱਖਿਆ ਮੰਤਰੀ (ਸ਼੍ਰੀ ਗੁਰਮੀਤ ਸਿੰਘ ਮੀਤ ਹੇਅਰ)** : ਸ਼੍ਰੀਮਾਨ ਜੀ, ਮੈਂ ਅੱਜ ਦੀ ਕਾਰਜ ਸੂਚੀ ਵਿੱਚ ਮੱਦ ਨੰਬਰ 1-A ਅਧੀਨ ਦਰਸਾਏ ਗਏ ਲੜੀ ਨੰਬਰ 1 ਤੋਂ 15 ਤੱਕ ਦੇ ਕਾਗਜ਼ ਪੱਤਰ ਸਦਨ ਦੀ ਮੇਜ਼ ਤੇ ਰੱਖਦਾ ਹਾਂ: –

i) ਸਾਲ 2018–19 ਲਈ ਸਮਾਜਿਕ, ਆਮ ਮਾਲੀਆ ਅਤੇ ਆਰਥਿਕ ਖੇਤਰਾਂ (ਗੈਰ–ਸਰਕਾਰੀ ਅਦਾਰਿਆਂ) ਤੇ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ–ਪੰਜਾਬ ਸਰਕਾਰ;

ii) ਸਾਲ 2019–20 ਲਈ ਰਾਜ ਦੇ ਵਿੱਤ ਤੇ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ–ਪੰਜਾਬ ਸਰਕਾਰ;

iii) ਸਾਲ 2019–20 ਲਈ ਮਾਲੀਆ ਖੇਤਰ ਤੇ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ–ਪੰਜਾਬ ਸਰਕਾਰ;

iv) ਸਾਲ 2019–20 ਲਈ ਸਮਾਜਿਕ, ਆਮ ਅਤੇ ਆਰਥਿਕ ਖੇਤਰਾਂ ਦੀ Compliance Audit ਤੇ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ–ਪੰਜਾਬ ਸਰਕਾਰ,

v) ਸਾਲ 2019–20 ਲਈ ਸਟੇਟ ਪਬਲਿਕ ਸੈਕਟਰ ਇੰਟਰਪ੍ਰਾਈਜ਼ਜ਼ ਦੀ ਆਮ ਮੰਤਵ ਵਿੱਤੀ ਰਿਪੋਰਟ ਤੇ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ–ਪੰਜਾਬ ਸਰਕਾਰ,

vi) ਸਾਲ 2019–20 ਲਈ ਪੰਜਾਬ ਸਟੇਟ ਪਾਵਰ ਕਾਰਪੋਰੇਸ਼ਨ ਲਿਮਿਟਡ ਵਿੱਚ ਪ੍ਰੀ ਐਂਡ ਪੋਸਟ ਉਜਵਲ ਡਿਸਕੋਮ ਐਸ਼ੋਰੈਂਸ ਯੋਜਨਾ ਦੇ ਤਾਮੀਲੀ ਆਡਿਟ ਤੇ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ–ਪੰਜਾਬ ਸਰਕਾਰ,

vii) ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਸੰਵਿਧਾਨ ਨੂੰ ਲਾਗੂ ਕਰਨ (74ਵੀਂ ਸੋਧਨਾ) ਐਕਟ, 1992 ਦੀ ਸਮਰੱਥਾ ਦੇ ਤਾਮੀਲੀ ਅਡਿਟ ਤੇ ਰਿਪੋਰਟ-ਪੰਜਾਬ ਸਰਕਾਰ,

viii) ਸਾਲ 2020-21 ਲਈ ਰਾਜ ਦੇ ਵਿੱਤ ਤੇ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ-ਪੰਜਾਬ ਸਰਕਾਰ;

ix) ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਡਾਇਰੈਕਟ ਬੈਨੀਫਿਟ ਟਰਾਂਸਫਰ (ਕੈਸ ਟਰਾਂਸਫਰ) ਦੀ ਕਾਰਗੁਜ਼ਾਰੀ ਆਡਿਟ ਰਿਪੋਰਟ -ਪੰਜਾਬ ਸਰਕਾਰ;

x) ਸਾਲ 2016-17, 2017-18 ਅਤੇ 2018-19 ਲਈ ਪੰਚਾਇਤੀ ਰਾਜ ਸੰਸਥਾਵਾਂ ਅਤੇ ਸ਼ਹਿਰੀ ਲੋਕਲ ਬਾਡੀਜ਼ ਤੇ ਸਾਲਾਨਾ ਤਕਨੀਕੀ ਨਿਰੀਖਣ ਰਿਪੋਰਟਾਂ-ਪੰਜਾਬ ਸਰਕਾਰ;

xi) ਪੰਜਾਬ ਵਿੱਚ ਉੱਚ ਸਿੱਖਿਆ ਦੇ ਨਤੀਜਿਆਂ ਦੇ ਕਾਰਗੁਜਾਰੀ ਆਡਿਟ ਤੇ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ-ਪੰਜਾਬ ਸਰਕਾਰ;

xii) ਸਾਲ 2019-20 ਲਈ ਪੰਜਾਬ ਸਰਕਾਰ ਦੇ ਵਿੱਤੀ ਲੇਖੇ (ਵਾਲਿਯੂਮ-I ਅਤੇ ਵਾਲਿਯੂਮ-II);

xiii) ਸਾਲ 2019-20 ਲਈ ਪੰਜਾਬ ਸਰਕਾਰ ਦੇ ਨਮਿੱਤਣ ਲੇਖੇ;

xiv) ਸਾਲ 2020-21 ਲਈ ਪੰਜਾਬ ਸਰਕਾਰ ਦੇ ਵਿੱਤੀ ਲੇਖੇ (ਵਾਲਿਯੂਮ-I ਅਤੇ ਵਾਲਿਯੂਮ-II); ਅਤੇ

xv) ਸਾਲ 2020-21 ਲਈ ਪੰਜਾਬ ਸਰਕਾਰ ਦੇ ਨਮਿੱਤਣ ਲੇਖੇ;

ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 151(2) ਅਧੀਨ ਲੋੜੀਂਦਾ ਹੈ।

-----

## RESUMPTION OF GENERAL DISCUSSION ON BUDGET ESTIMATES FOR THE YEAR 2022-23

**ਮਾਨਯੋਗ ਸਪੀਕਰ** : ਸਾਲ 2022-23 ਲਈ ਬਜਟ ਅਨੁਮਾਨਾਂ ਤੇ ਆਮ ਬਹਿਸ ਮੁੜ ਆਰੰਭ ਕਰਨਾ। ਸਰਦਾਰ ਜੈ ਕ੍ਰਿਸ਼ਨ ਸਿੰਘ, ਐਮ.ਐਲ.ਏ. ਕੱਲ੍ਹ ਮਿਤੀ 20.06.2022 ਨੂੰ ਸਾਲ 2022-23 ਲਈ ਬਜਟ ਅਨੁਮਾਨਾਂ ਤੇ ਆਮ ਬਹਿਸ ਤੇ ਬੋਲ ਰਹੇ ਸਨ ਤਾਂ ਉਸ ਸਮੇਂ ਸਦਨ ਦੀ ਕਾਰਵਾਈ ਖਤਮ ਹੋ ਗਈ ਸੀ। ਹੁਣ ਉਹ ਆਪਣਾ ਭਾਸ਼ਣ ਮੁੜ ਆਰੰਭ ਕਰਨਗੇ।

(ਇਸ ਸਮੇਂ ਸਰਦਾਰ ਜੈ ਕ੍ਰਿਸ਼ਨ ਸਿੰਘ, ਐਮ.ਐਲ.ਏ. ਆਮ ਆਦਮੀ ਪਾਰਟੀ ਸਦਨ ਵਿੱਚ ਹਾਜ਼ਰ ਨਹੀਂ ਸਨ।)

**ਮਾਨਯੋਗ ਸਪੀਕਰ** : ਸ਼੍ਰੀ ਅਮਨ ਅਰੋੜਾ ਜੀ।

**ਸ਼੍ਰੀ ਅਮਨ ਅਰੋੜਾ (ਸੁਨਾਮ)** : ਸਪੀਕਰ ਸਾਹਿਬ, ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਅੱਜ ਪੰਜਾਬ ਇੱਕ ਚੌਰਾਹੇ ਤੇ ਖੜ੍ਹਾ ਹੈ। ਚੌਰਾਹਾ ਇਹ ਹੈ ਕਿ ਜਿਸ ਤਰੀਕੇ ਨਾਲ ਹੁਣ ਤੱਕ ਪੰਜਾਬ ਚਲਾਇਆ ਗਿਆ ਹੈ, ਮੈਂ ਸਮਝਦਾ ਹਾਂ ਕਿ ਇਕਾਨਮੀ ਬਹੁਤ ਡੋਲਡਰੱਮ ਵਿੱਚ ਹੈ। ਪਰਮਾਤਮਾ ਦੀ ਕਿਰਪਾ ਨਾਲ, ਪੰਜਾਬ ਦੀ ਜਨਤਾ ਦੇ ਆਸ਼ੀਰਵਾਦ ਨਾਲ, ਆਪਣੇ ਹਲਕੇ ਦੇ ਲੋਕਾਂ ਦੇ ਆਸ਼ੀਰਵਾਦ ਨਾਲ ਮੈਨੂੰ 6ਵੀਂ ਵਾਰੀ ਪੰਜਾਬ ਦਾ ਬਜਟ ਪੜ੍ਹਨ ਅਤੇ ਉਸ ਤੇ ਬੋਲਣ ਦਾ ਮੌਕਾ ਮਿਲਿਆ ਹੈ। ਸਪੀਕਰ ਸਾਹਿਬ, ਜਿਵੇਂ ਕੱਲ੍ਹ ਕਿਹਾ ਸੀ ਕਿ ਇੱਕ ਰੀਅਰ ਵਿਊ ਮਿਰਰ ਹੁੰਦਾ ਹੈ, ਪਿਛਲੇ ਪਾਸੇ ਵੀ ਝਾਤ ਮਾਰਨੀ ਜ਼ਰੂਰੀ ਹੋ ਜਾਂਦੀ ਹੈ। ਜਦੋਂ ਬਜਟ ਦੀ ਗੱਲ ਕਰਦੇ ਹਾਂ ਤਾਂ ਮੈਂਸੀ.ਐਮ. ਮਾਨ ਸਾਹਿਬ ਅਤੇ ਹਰਪਾਲ ਚੀਮਾ ਜੀ ਦਾ ਦਿਲ ਦੀਆਂ ਗਹਿਰਾਈਆਂ ਵਿੱਚੋਂ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਇਤਿਹਾਸ ਵਿੱਚ ਪਹਿਲੀ ਵਾਰੀ ਜਨਤਾ ਦਾ ਬਜਟ ਬਣਾਇਆ।

ਮ/ਸ਼.ਜ./ 4.05/ 29.06.2022

ਜਦੋਂ ਆਪਾਂ ਪਿਛੋਕੜ ਦੀ ਗੱਲ ਕਰਦੇ ਹਾਂ ਤਾਂ ਪਿਛੋਕੜ ਦਾ ਆਇਨਾ ਦਿਖਾਉਣ ਲਈ ਮਾਨਯੋਗ ਵਿੱਤ ਮੰਤਰੀ ਸਾਹਿਬ ਨੇ ਬਜਟ ਪੇਸ਼ ਕਰਨ ਤੋਂ ਪਹਿਲਾਂ ਪੰਜਾਬ ਦੇ ਫਾਈਨਾਂਸਿਜ਼ ਦਾ ਵਾਈਟ ਪੇਪਰ ਰੱਖਿਆ ਜਿਸ ਵਿੱਚ ਤਕਰੀਬਨ 35-40 ਸਾਲਾਂ ਤੋਂ ਪੰਜਾਬ ਦੇ ਫਾਈਨਾਂਸਿਜ਼ ਅਤੇ ਇਕਾਨਮੀ ਨੂੰ ਕਿਸ ਤਰ੍ਹਾਂ ਮੈਨੇਜ ਕੀਤਾ ਗਿਆ, ਉਸ ਬਾਰੇ ਦਰਸਾਇਆ ਗਿਆ ਹੈ। ਇਹ ਵਾਈਟ ਪੇਪਰ ਪੇਸ਼ ਕੀਤੇ ਨੂੰ ਹੁਣ ਚਾਰ ਦਿਨ ਹੋ ਗਏ ਹਨ। ਮੈਂ ਜਦੋਂ ਇਹ ਪੇਪਰ ਦਾ ਇਕੱਲਾ-ਇਕੱਲਾ ਲਫਜ਼ ਪੜ੍ਹਿਆ ਤੇ ਸਮਝਿਆ ਤਾਂ ਇੱਕ ਪਾਸੇ ਤਾਂ ਮੈਨੂੰ ਖੁਸ਼ੀ ਵੀ ਹੋਈ ਤੇ ਤਸੱਲੀ ਵੀ ਹੋਈ ਕਿ ਮੇਰੇ ਆਪੋਜ਼ੀਸ਼ਨ ਦੇ ਕਿਸੇ ਵੀ ਸਾਥੀ ਨੇ ਇਸ ਵਿੱਚ ਲਿਖੇ ਹੋਏ ਇੱਕ ਵੀ ਲਫਜ਼ ਨੂੰ ਗਲਤ ਨਹੀਂ ਕਿਹਾ ਹੈ ਤੇ ਇਸ ਨੂੰ ਕੰਡੈਮ ਨਹੀਂ ਕੀਤਾ ਹੈ। (ਥੰਪਿੰਗ) ਜਿਸ ਦਾ ਮਤਲਬ ਹੈ ਕਿ ਮਾਨ ਸਾਹਿਬ ਦੀ ਸਰਕਾਰ ਨੇ ਅਤੇ ਚੀਮਾ ਸਾਹਿਬ ਦੀ ਅਗਵਾਈ ਵਿੱਚ ਇਹ ਪੇਪਰ ਬੜੇ ਵਧੀਆ ਅਤੇ ਸੋਹਣੇ ਤਰੀਕੇ ਨਾਲ ਫੈਕਟਸ ਅਤੇ ਫਿੱਗਰਜ਼ ਨਾਲ ਤਿਆਰ ਕੀਤਾ ਗਿਆ ਹੈ ਪਰ ਨਾਲ ਹੀ ਮੈਨੂੰ ਇਸ ਗੱਲ ਦਾ ਦੁੱਖ ਵੀ ਹੋਇਆ ਕਿ ਜਿਸ ਤਰੀਕੇ ਨਾਲ ਇਸ ਵਾਈ੍ਟ ਪੇਪਰ ਵਿੱਚ ਪੰਜਾਬ ਦੀ ਲੁੱਟ ਨੂੰ ਬਿਆਨ ਕੀਤਾ ਗਿਆ ਹੈ ਉਸ ਬਾਰੇ ਵੀ ਇਨ੍ਹਾਂ ਨੇ (ਆਪੋਜ਼ੀਸ਼ਨ ਬੈਂਚਿਜ਼ ਵੱਲ ਇਸ਼ਾਰਾ) ਇੱਕ ਲਫਜ਼ ਨੂੰ ਵੀ ਗਲਤ ਨਹੀਂ ਕਿਹਾ ਹੈ ਜਿਸ ਦਾ ਮਤਲਬ ਹੈ ਕਿ ਉਹ ਲੁੱਟ ਤਾਂ ਹੋਈ ਹੈ ਔਰ ਬੜੇ ਦਰਦਨਾਕ ਤਰੀਕੇ ਨਾਲ ਹੋਈ ਹੈ। ਮੈਂ ਸਮਝਦਾ ਹਾਂ ਕਿ ਉਹੋ ਜਿਹੀ ਲੁੱਟ ਹੋਈ ਹੈ ਜਿਹੜੀ ਸ਼ਾਇਦ ਅੰਗਰੇਜ਼ਾਂ ਤੇ ਮੁਗਲਾਂ ਵੇਲੇ ਸੁਣਦੇ ਹੁੰਦੇ ਸੀ ਅਤੇ ਹੁਣ ਮਾਡਰਨ ਡੇਅ ਇੰਡੀਆ ਵਿੱਚ ਪੰਜਾਬ ਵਿੱਚ ਇਹ ਲੁੱਟ ਚੱਲੀ ਹੈ। ਇਸ ਦੇ ਮੈਂ ਕੁਝ ਫੈਕਟਸ ਤੁਹਾਡੇ ਸਾਹਮਣੇ ਰੱਖਾਂਗਾ।

ਸਾਲ 1980-81 ਵਿੱਚ ਪੰਜਾਬ ਦੇ ਸਿਰ ਕਰਜ਼ਾ ਸਿਰਫ 1009 ਕਰੋੜ ਰੁਪਏ ਸੀ, ਸਾਲ 2007-08 ਵਿੱਚ ਇਹ ਵੱਧ ਕੇ 52 ਹਜ਼ਾਰ ਕਰੋੜ ਰੁਪਏ ਹੋ ਗਿਆ, ਸਾਲ 2017-18 ਵਿੱਚ ਇਹ 1 ਲੱਖ 95 ਹਜ਼ਾਰ ਕਰੋੜ ਕਰੌਸ ਕਰ ਗਿਆ ਅਤੇ ਸਾਲ 2021-22 ਵਿੱਚ ਇਹ ਦੋ ਲੱਖ 63 ਹਜ਼ਾਰ ਕਰੋੜ ਰੁਪਏ ਕਰਜ਼ਾ ਪੰਜਾਬ ਦੇ ਸਿਰ ਚੜ੍ਹ ਗਿਆ। ਇਹ debt ਪਿਛਲੇ ਸਮੇਂ ਵਿੱਚ 44.23% ਗਰੋਅ ਕੀਤਾ ਹੈ। ਸਰ, ਜਿਹੜੀ ਕਰਜ਼ੇ ਤੋਂ GSDP (Gross State Domestic Product) ਹੈ ਉਸ ਦੀ ਰੇਸ਼ੋ ਦੀ ਗੱਲ ਕਰੀਏ ਤਾਂ ਸਾਲ 2021-22 ਵਿੱਚ ਉਹ 45.88 ਸੀ ਜਿਸ ਦਾ ਅਰਥ ਹੈ ਕਿ ਸਾਰੇ ਮੁਲਕ ਦੀਆਂ ਸਟੇਟਾਂ ਨਾਲੋਂ ਪੰਜਾਬ ਦੀ ਕਰਜ਼ੇ ਦੀ ਦਰ ਸਭ ਤੋਂ ਵੱਧ ਰਹੀ ਹੈ। ਇਸੇ ਤਰੀਕੇ ਨਾਲ ਜੇ ਇਸ ਵਿੱਚ ਬੋਰਡਾਂ, ਕਾਰਪੋਰੇਸ਼ਨਾਂ ਦੀਆਂ ਗਰੰਟੀਆਂ ਦੀ ਗੱਲ ਕਰ ਲਈਏ ਤਾਂ ਤਕਰੀਬਨ ਦੋ ਲੱਖ 85 ਹਜ਼ਾਰ ਕਰੋੜ ਰੁਪਏ ਦਾ ਕਰਜ਼ਾ ਹੈ। ਸਰ, ਮੈਂ ਤੁਹਾਡੇ ਜ਼ਰੀਏ ਅੱਜ ਪੰਜਾਬ ਦੀ ਜਨਤਾ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਤੁਸੀਂ ਕਦੇ ਕਿਸੇ ਬਿਜ਼ਨਸ ਵਿੱਚ, ਕਦੇ ਕਿਸੇ ਦੁਨੀਆਂ ਦੀ ਇਕਾਨਮੀ ਵਿੱਚ ਦੇਖਿਆ ਹੈ ਕਿ 40 ਸਾਲਾਂ ਵਿੱਚ 285% ਕਰਜ਼ਾ ਕਿਸੇ ਰਾਜ ਦੇ ਸਿਰ ਉੱਪਰ ਚੜ੍ਹ ਗਿਆ ਹੋਵੇ? ਇਹ ਪੰਜਾਬ ਵਿੱਚ ਹੋਇਆ ਹੈ। ਜਿਸ ਦੀ ਵਜ੍ਹਾ ਕਰਕੇ ਪੰਜਾਬ ਦੀ per capita income ਜੋ ਕਿ ਪਹਿਲੇ ਨੰਬਰ ਤੇ ਹੁੰਦੀ ਸੀ, ਉਹ 11ਵੇਂ ਨੰਬਰ ਤੇ ਪਹੁੰਚ ਗਈ। ਇਸ ਤੋਂ ਇਲਾਵਾ ਮੈਂ ਇਹ ਤਾਰੀਫ ਕਰਨੀ ਚਾਹਾਂਗਾ ਕਿ ਜਿਸ ਤਰੀਕੇ ਦਾ ਚੀਮਾ ਜੀ ਨੇ ਬਜਟ ਪੇਸ਼ ਕੀਤਾ ਹੈ, ਉਨ੍ਹਾਂ ਹਾਲਾਤਾਂ ਵਿੱਚ ਮਿਤੀ 01.04.2022 ਨੂੰ ਤਾਂ 24 ਹਜ਼ਾਰ 351 ਕਰੋੜ immediate outstanding liability ਸੀ ਔਰ ਪੰਜਾਬ ਹੁਣ ਤੱਕ ਪਿਛਲੇ ਲੰਮੇ ਸਮੇਂ ਤੋਂ ਹਰ ਸਾਲ ਤਕਰੀਬਨ ਵੀਹ ਹਜ਼ਾਰ ਕਰੋੜ ਰੁਪਏ ਦਾ ਵਿਆਜ ਇਸ ਕਰਜ਼ੇ ਦੀ ਵਜ੍ਹਾ ਕਰਕੇ ਉਤਾਰਦਾ ਰਿਹਾ ਹੈ। ਸਾਲ 2006-07 ਤੋਂ ਲੈ ਕੇ ਅੱਜ ਤੱਕ ਜਿਹੜੀ ਪੰਜਾਬ ਦੀ ਗਰੋਥ ਰੇਟ ਰਹੀ ਹੈ ਉਹ ਨੈਸ਼ਨਲ ਐਵਰੇਜ ਤੋਂ ਹਮੇਸ਼ਾ ਥੱਲੇ ਰਹੀ ਹੈ, much lower than the national average. ਇਸੇ ਤਰੀਕੇ ਨਾਲ ਜੇ ਮੈਂ ਅੱਜ ਤੋਂ ਪੰਜ ਸਾਲ ਪਹਿਲਾਂ ਦੀ ਗੱਲ ਯਾਦ ਕਰਾਂ, ਆਪਾਂ ਸਾਰੇ ਉਦੋਂ ਪਹਿਲੀ ਵਾਰੀ ਚੁਣ ਕੇ ਆਏ ਸੀ, ਜਦੋਂ ਪਿਛਲੀ ਕਾਂਗਰਸ ਪਾਰਟੀ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਦਾ ਪਹਿਲਾ ਬਜਟ ਜੂਨ ਵਿੱਚ ਪੇਸ਼ ਹੋ ਰਿਹਾ ਸੀ ਤਾਂ ਉਸ ਸਮੇਂ GST regime ਸ਼ੁਰੂ ਹੋਣ ਵਾਲੀ ਸੀ ਤੇ ਉਸ ਸਮੇਂ ਸਰਦਾਰ ਮਨਪ੍ਰੀਤ ਸਿੰਘ ਬਾਦਲ ਨੇ ਉਸ ਸਕੀਮ ਦੀ ਪ੍ਰੇਜ਼ ਕੀਤੀ ਕਿ ਜੀ.ਐਸ.ਟੀ. ਆ ਜਾਣਾ ਹੈ ਤੇ ਉਸ ਨਾਲ ਤਾਂ ਵਾਰੇ-ਨਿਆਰੇ ਹੋ ਜਾਣਗੇ ਤੇ ਇਸ ਦੀ ਪ੍ਰੇਜ਼ ਵਿੱਚ ਬੜੀਆਂ ਗੱਲਾਂ ਕੀਤੀਆਂ। ਉਹ GST regime ਅੱਜ ਪੰਜ ਸਾਲ ਬਾਅਦ ਖਤਮ ਹੋਣ ਜਾ ਰਹੀ ਹੈ। ਹਰ ਸਾਲ 15-16 ਹਜ਼ਾਰ ਕਰੋੜ ਦਾ ਔਰ ਅਗਲੇ ਸਾਲਾਂ ਵਿੱਚ 20-21 ਹਜ਼ਾਰ ਕਰੋੜ ਰੁਪਏ ਦਾ ਰੈਵੇਨਿਊ ਲਾਸ ਸਿੱਧੇ ਤੌਰ ਤੇ ਪੰਜਾਬ ਨੂੰ ਹੋਣ ਜਾ ਰਿਹਾ ਹੈ। ਸਰ, ਜਦੋਂ ਆਪਾਂ percentage of revenue receipts ਦੀ ਗੱਲ ਕਰਦੇ ਹਾਂ ਤਾਂ ਸਟੇਟ ਦਾ ਰੈਵੇਨਿਊ ਸ਼ੇਅਰ ਔਰ ਸੈਂਟਰ ਦਾ

ਰੈਵੇਨਿਊ ਸ਼ੇਅਰ ਤੇ ਗਰਾਂਟਸ ਇਨ ਏਡ ਵਿੱਚ ਸਾਲ 2011 ਵਿੱਚ ਸਟੇਟ ਦਾ ਆਪਣਾ ਸ਼ੇਅਰ 72% ਸੀ ਜੋ ਸਾਲ 2017-18 ਵਿੱਚ ਘੱਟ ਕੇ 65% ਰਹਿ ਗਿਆ ਤੇ ਸਾਲ 2021-22 ਵਿੱਚ ਇਹ 48% ਰਹਿ ਗਿਆ, ਯਾਨੀ ਕਿ ਸਾਡੀ ਇਨਕਮ ਘੱਟ ਰਹੀ ਹੈ। ਉਸ ਦੇ ਮੁਕਾਬਲੇ ਸੈਂਟਰ ਦੇ ਉੱਪਰ ਸਾਡੀ ਡਿਪੈਂਡੈਂਸ ਸਾਲ 2011-12 ਵਿੱਚ 23% ਸੀ, ਸਾਲ 2017-18 ਵਿੱਚ 34% ਹੋ ਗਈ ਤੇ ਸਾਲ 2021-22 ਵਿੱਚ 46% ਹੋ ਗਈ। ਯਾਨੀ ਸਾਡੀ ਆਪਣੀ ਆਮਦਨ ਤਕਰੀਬਨ 40% ਘੱਟ ਗਈ ਤੇ ਸੈਂਟਰ ਉੱਪਰ ਡਿਪੈਂਡੈਂਸ ਡਬਲ ਹੋ ਚੁੱਕੀ ਹੈ।

ਸ.ਸ.-ਹ.ਸ.ਟ./4:10/29.06.2022

ਸਰ, ਇਸ ਕਰਕੇ SGST ਵਿੱਚ ਵੀ ਜਿਹੜਾ ਸ਼ੇਅਰ ਸੀ, ਉਹ 66% ਤੋਂ 50% ਰਹਿ ਗਿਆ ਔਰ GST ਕੰਪਨਸੇਸ਼ਨ 34% ਤੋਂ ਵੱਧ ਕੇ 50% ਹੋ ਗਿਆ। ਇਸ ਤੋਂ ਇਲਾਵਾ ਕਿੰਨੇ-ਕੁ ਸਰਕਾਰ ਦੇ ਐਫਰਟ ਹੋਏ, ਇਹ ਸਾਨੂੰ ਪਤਾ ਸੀ ਜਦੋਂ ਅਸੀਂ ਸਾਰਿਆਂ ਨੇ ਪੰਜ ਸਾਲ ਬਹੁਤ ਰੌਲਾ ਪਾਇਆ, ਅਸੀਂ ਸਰਕਾਰ ਨੂੰ ਕਹਿੰਦੇ ਰਹੇ, ਉਠਾਉਂਦੇ ਰਹੇ, ਜਗਾਉਂਦੇ ਰਹੇ ਕਿ ਭਾਈ ਅੱਜ ਤਾਂ ਤੁਸੀਂ ਸੈਂਟਰ ਦੇ ਕੰਪਨਸੇਸ਼ਨ ਉੱਪਰ ਛਾਲਾਂ ਮਾਰਦੇ ਹੋ ਪਰ ਪੰਜ ਸਾਲ ਬਾਅਦ ਜਦੋਂ 30 ਜੂਨ, 2022 ਆਵੇਗਾ, ਉਦੋਂ ਕੀ ਹੋਵੇਗਾ? ਉਦੋਂ ਕਿਸੇ ਨੇ ਗੱਲਾਂ ਦੀ ਗੌਰ ਨਹੀਂ ਕੀਤੀ ਜਿਸ ਕਰਕੇ ਅੱਜ ਪੰਜਾਬ ਨੂੰ ਇਹ ਹਾਲਾਤ ਦੇਖਣੇ ਪੈ ਰਹੇ ਹਨ। ਸਰ, ਜਿਹੜੀ ਗੱਲ ਮੈਂ ਕਹਿ ਰਿਹਾ ਸੀ ਕਿ ਕੋਈ ਐਫਰਟ ਹੀ ਨਹੀਂ ਹੋਇਆ। ਸਟੇਟ ਦੇ ਜਿਹੜੇ ਨਾਨ-ਟੈਕਸ ਆਪਣੇ ਰੈਵੇਨਿਊ ਹਨ, ਸਾਲ 2006-07 ਵਿੱਚ 3973 ਕਰੋੜ ਰੁਪਏ ਸੀ, ਟੋਟਲ ਰੈਵੇਨਿਊ ਰਿਸੀਟਸ ਦਾ 24% ਔਰ ਸਾਲ 2021-22 ਵਿੱਚ ਉਹ 4764 ਕਰੋੜ ਰੁਪਏ ਹੋਇਆ, 6% ਰਹਿ ਗਿਆ, ਮਤਲਬ ਇਨ੍ਹਾਂ 15 ਸਾਲਾਂ ਵਿੱਚ 18% ਦਾ ਡਿਕਰੀਜ਼ ਹੋ ਗਿਆ। ਮਹਿਜ਼ 15 ਸਾਲਾਂ ਵਿੱਚ ਜਿਹੜਾ ਸਿਰਫ 791 ਕਰੋੜ ਰੁਪਏ ਸੀ, ਉਹ ਇਨਕਰੀਜ਼ ਹੋਇਆ ਹੈ। ਇਸੇ ਤਰੀਕੇ ਨਾਲ 90% ਪਿਛਲੇ 10 ਸਾਲਾਂ ਤੋਂ committed liabilities ਮਤਲਬ ਪੈਨਸ਼ਨਾਂ, ਤਨਖਾਹਾਂ ਔਰ ਕਰਜ਼ੇ ਦੇ ਵਿਆਜ ਉੱਤੇ ਜਾਂਦਾ ਰਿਹਾ ਹੈ ਜਿਸ ਦੀ ਵਜ੍ਹਾ ਕਰਕੇ ਕੈਪੀਟਲ ਐਕਸਪੈਂਡੀਚਰ ਮਹਿਜ਼ 0.41% ਤੋਂ ਲੈ ਕੇ ਤਕਰੀਬਨ 1.43% ਯਾਨੀ ਕਿ ਚਾਰ-ਪੰਜ ਹਜ਼ਾਰ ਕਰੋੜ ਰੁਪਏ ਤੋਂ ਵੱਧ ਕਿਸੇ ਸਾਲ ਵੀ ਖਰਚਿਆ ਨਹੀਂ ਗਿਆ ਹੈ।

ਮੈਂ ਇਸ ਕਰਕੇ ਗੱਲ ਕਰ ਰਿਹਾ ਹਾਂ ਕਿਉਂਕਿ ਜੇ ਅੱਜ ਇਨ੍ਹਾਂ ਹਾਲਾਤਾਂ ਵਿੱਚ ਅੱਗੇ ਵਧਣਾ ਹੈ ਤਾਂ ਪਿਛਲੇ ਸਮੇਂ ਵਿੱਚ ਕੀ ਹੋਇਆ, ਉਸ ਤੇ ਝਾਤ ਜ਼ਰੂਰ ਮਾਰਨੀ ਪਵੇਗੀ, ਉਸ ਤੋਂ ਜ਼ਰੂਰ ਸਿੱਖਣਾ ਪਵੇਗਾ। ਫਿਰ ਵੀ ਮੈਂ ਸਰਦਾਰ ਭਗਵੰਤ ਸਿੰਘ ਜੀ ਮਾਨ ਸਾਹਿਬ ਔਰ ਸਾਡੇ ਵੱਡੀ ਵੀਰ ਵਿੱਤ ਮੰਤਰੀ, ਸਰਦਾਰ ਹਰਪਾਲ ਸਿੰਘ ਚੀਮਾ ਜੀ ਨੂੰ ਮੁਬਾਰਕਬਾਦ ਦੇਣੀ ਚਾਹਾਂਗਾ ਕਿ ਇਨ੍ਹਾਂ ਹਾਲਾਤਾਂ ਵਿੱਚ ਜਦ ਪੰਜਾਬ ਮੁਲਕ ਦੀ ਸਭ ਤੋਂ ਵੱਧ

ਕਰਜ਼ਈ ਸਟੇਟ ਬਣਿਆ ਹੋਇਆ ਹੈ ਔਰ ਜੇ ਸਭ ਤੋਂ ਘੱਟ ਕਿਸੇ ਪਾਸੇ ਪਰ ਕੈਪਿਟਾ ਇਨਕਮ ਹੈ ਤਾਂ ਪੰਜਾਬ ਵਿੱਚ ਹੈ। ਇਨ੍ਹਾਂ ਹਾਲਾਤਾਂ ਵਿੱਚ ਵੀ ਆਮ ਆਦਮੀ ਪਾਰਟੀ ਦੀ ਸਰਕਾਰ ਨੇ ਜਿਹੜੇ ਵਾਅਦੇ ਕੀਤੇ ਸੀ, ਉਨ੍ਹਾਂ ਤੋਂ ਵੀ ਵੱਧ ਨਿਭਾਉਣ ਦੀ ਕੋਸ਼ਿਸ਼ ਇਸ ਬਜਟ ਵਿੱਚ ਕੀਤੀ ਹੈ ਜਿਸ ਦੀਆਂ ਮੈਂ ਕੁਝ ਉਦਾਹਰਨਾਂ ਸਦਨ ਦੇ ਸਾਹਮਣੇ ਰੱਖਣੀ ਚਾਹਾਂਗਾ।

ਸਰ, ਇਨ੍ਹਾਂ ਹਾਲਾਤਾਂ ਵਿੱਚ ਜਦ ਕਰਜ਼ੇ ਦੀ ਪੰਡ ਇੰਨੀ ਭਾਰੀ ਹੈ, ਫਰੈਸ਼ ਰਿਕਰੂਟਮੈਂਟਜ਼ ਲਈ 26500 ਨੌਜਵਾਨਾਂ ਲਈ 714 ਕਰੋੜ ਰੁਪਏ ਦੀ ਅਲਾਟਮੈਂਟ ਕੀਤੀ ਗਈ ਹੈ। ਤਕਰੀਬਨ 36,540 ਕੰਟਰੈਕਚੁਅਲ ਇੰਪਲਾਈਜ਼ ਰੈਗੂਲਰਾਈਜ਼ ਕਰਨੇ ਹਨ, ਉਨ੍ਹਾਂ ਲਈ 1254 ਕਰੋੜ ਰੁਪਿਆ, ਇਹ ਟੋਟਲ ਨਵੀਆਂ ਅਤੇ ਰੈਗੂਲਰਾਈਜ਼ ਜੌਬਜ਼ ਲਈ ਰੱਖਿਆ ਗਿਆ ਹੈ।

ਪਾਵਰ ਲਈ ਦੋ ਦਿਨ ਬਾਅਦ 300 ਯੂਨਿਟ ਪ੍ਰਤੀ ਫੈਮਲੀ ਪ੍ਰਤੀ ਹਾਊਸਹੋਲਡ ਪ੍ਰਤੀ ਮਹੀਨਾ ਮਿਲਣਾ ਸ਼ੁਰੂ ਹੋ ਜਾਵੇਗਾ ਜਿਸ ਦੇ ਲਈ 80% ਪੰਜਾਬ ਦੇ ਹਾਊਸਹੋਲਡਜ਼ ਨੂੰ ਸਿੱਧੇ ਤੌਰ ਤੇ ਫਾਇਦਾ ਹੋਣਾ ਹੈ, ਉਸ ਵਾਸਤੇ 1800 ਕਰੋੜ ਰੁਪਏ ਦੀ ਪ੍ਰੋਵੀਜ਼ਨ ਕੀਤੀ ਗਈ ਹੈ।

ਇਸੇ ਤਰੀਕੇ ਨਾਲ ਹੈਲਥ ਔਰ ਐਜੂਕੇਸ਼ਨ ਜਿਹੜਾ ਮੈਂ ਸਮਝਦਾ ਹਾਂ ਕਿ ਕਿਸੇ ਵੀ ਵੈਲਫੇਅਰ ਸਟੇਟ ਦੀ ਨੈਤਿਕ ਜ਼ਿੰਮੇਵਾਰੀ ਹੁੰਦੀ ਹੈ ਜਿਸ ਨੂੰ ਪਿਛਲੀਆਂ ਸਰਕਾਰਾਂ ਬਿਲਕੁਲ ਹੀ ਵਿਸਾਰ ਚੁੱਕੀਆਂ ਸਨ। ਸਰ, ਉਨ੍ਹਾਂ ਸੈਕਟਰਾਂ ਵਿੱਚ 100 ਐਮੀਨੈਂਸ ਸਕੂਲ, ਪੰਜਾਬ ਯੂਨੀਵਰਸਿਟੀ ਨੂੰ 200 ਕਰੋੜ ਰੁਪਏ, ਇਹ ਸਾਰਾ ਕੁਝ ਕਰਦੇ ਹੋਏ ਪਿਛਲੇ ਸਾਲ ਨਾਲੋਂ 16% ਵੱਧ ਐਜੂਕੇਸ਼ਨ ਨੂੰ ਅਲਾਟ ਕੀਤਾ ਗਿਆ ਹੈ। ਇਸ ਸਾਲ ਵਿੱਚ ਹੈਲਥ ਅਤੇ ਫੈਮਲੀ ਵੈਲਫੇਅਰ ਨੂੰ 117 ਮੁਹੱਲਾ ਕਲੀਨਿਕ, ਦੋ ਸੁਪਰਸਪੈਸ਼ਲਿਟੀ ਹਸਪਤਾਲ, ਹੈਲਥ ਨੂੰ 24% ਐਡੀਸ਼ਨਲ ਪਿਛਲੇ ਸਾਲ ਨਾਲੋਂ ਵੱਧ ਐਲੋਕੇਟ ਕੀਤਾ ਗਿਆ ਹੈ। ਮੈਡੀਕਲ ਐਜੂਕੇਸ਼ਨ ਅਤੇ ਰਿਸਰਚ ਨੂੰ 660 ਕਰੋੜ ਰੁਪਏ ਤੋਂ 1033 ਕਰੋੜ ਰੁਪਏ ਵਧਾ ਕੇ ਤਕਰੀਬਨ 57% ਦਾ ਵਾਧਾ ਕੀਤਾ ਹੈ, 16 ਨਵੇਂ ਮੈਡੀਕਲ ਕਾਲਜ, 70 ਸਾਲਾਂ ਵਿੱਚ ਨੌਂ ਮੈਡੀਕਲ ਕਾਲਜ ਤੇ ਪੰਜਾਂ ਸਾਲ ਵਿੱਚ ਸਰਕਾਰ ਦਾ ਟਾਰਗੈਟ 16 ਨਵੇਂ ਮੈਡੀਕਲ ਕਾਲਜ ਖੋਲ੍ਹਣ ਦਾ ਹੈ। ਮਸਤੂਆਣਾ ਸਾਹਿਬ ਵਿੱਚ ਇੱਕ ਨਵੇਂ ਕਾਲਜ ਦੀ ਐਲੋਕੇਸ਼ਨ 50 ਕਰੋੜ ਰੁਪਏ ਕਰ ਦਿੱਤੀ ਗਈ ਹੈ। ਇੱਕ ਪੰਜਾਬ ਇੰਸਟੀਚਿਊਟ ਆਫ Biliary ਸਾਇੰਸਿਜ਼, ਮੋਹਾਲੀ ਜਿਹੜਾ ਕਿ I think ਇੱਕੋ-ਇੱਕ ਬਹੁਤ ਪ੍ਰੀਮੀਅਰ ਇੰਸਟੀਚਿਊਟ ਦਿੱਲੀ ਵਿੱਚ ਹੈ, ਉਸ ਦੀ ਤਰਜ਼ ਉੱਪਰ ਪੰਜਾਬ ਵਿੱਚ ਵੀ ਖੋਲ੍ਹਿਆ ਜਾ ਰਿਹਾ ਹੈ, ਇਸ ਲਈ 57% ਦੀ ਐਡੀਸ਼ਨਲ ਐਲੋਕੇਸ਼ਨ ਹੈ। ਇਸੇ ਤਰੀਕੇ ਨਾਲ ਟੈਕਨੀਕਲ ਐਜੂਕੇਸ਼ਨ ਵਿੱਚ 48% ਦੀ ਪਿਛਲੇ ਸਾਲ ਨਾਲੋਂ ਐਡੀਸ਼ਨਲ ਐਲੋਕੇਸ਼ਨ ਹੈ। ਇਸੇ ਤਰੀਕੇ ਨਾਲ ਐਗਰੀਕਲਚਰ ਦੇ ਵਿੱਚ ਡੀ.ਐੱਸ.ਆਰ. ਅਤੇ ਮੂੰਗ ਦੀ ਐੱਮ.ਐੱਸ.ਪੀ. ਵਾਸਤੇ ਫੰਡਜ਼ ਰਾਖਵੇਂ ਰੱਖੇ ਗਏ ਹਨ।

ਗ.ਕੌ./ਹ.ਸ/4.15/29.06.2022

ਇੰਡੀਸਟਰੀ ਅਤੇ ਕਾਮਰਸ ਟਰੇਡਰਜ਼ ਕਮਿਸ਼ਨ ਅਤੇ ਇੰਡਸਟਰੀਅਲ ਫੋਕਲ ਪੁਆਇੰਟ ਵਿੱਚ 2136 ਕਰੋੜ ਤੋਂ ਵਧਾ ਕੇ 3163 ਕਰੋੜ ਰੁਪਿਆ ਰੱਖਿਆ ਗਿਆ ਹੈ ਜਿਹੜਾ ਪਿਛਲੇ ਸਾਲ ਨਾਲੋਂ 48% ਵੱਧ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਪੁਆਇੰਟ ਆਫ ਆਰਡਰ।

**ਮਾਨਯੋਗ ਸਪੀਕਰ:** ਖਹਿਰਾ ਸਾਹਿਬ, ਹਰੇਕ ਗੱਲ ਤੇ ਨਾ ਖੜ੍ਹੇ ਹੋ ਜਾਇਆ ਕਰੋ। ਨੋ ਪੁਆਇੰਟ ਆਫ ਆਰਡਰ। Let him complete. No point of order.

**ਸ਼੍ਰੀ ਅਮਨ ਅਰੋੜਾ:** ਸਰ, ਫੂਡ ਅਤੇ ਸਿਵਲ ਸਪਲਾਈਜ਼ ਵਿੱਚ 51% ਦੀ ਅਡੀਸ਼ਨਲ ਐਲੋਕੇਸ਼ਨ ਕੀਤੀ ਗਈ ਹੈ। ਸਪੋਰਟਸ ਅਤੇ ਯੂਥ ਵਿੱਚ 57% ਦੀ ਐਡੀਸ਼ਨਲ ਐਲੋਕੇਸ਼ਨ ਕੀਤੀ ਗਈ ਹੈ। ਲੋਕਲ ਗੌਰਮਿੰਟ ਵਿੱਚ 21% ਦੀ ਐਡੀਸ਼ਨਲ ਐਲੋਕੇਸ਼ਨ ਕੀਤੀ ਗਈ ਹੈ। ਵਾਟਰ ਸਪਲਾਈ ਅਤੇ ਸੈਨੀਟੇਸ਼ਨ ਵਿੱਚ 49% ਐਡੀਸ਼ਨਲ ਐਲੋਕੇਸ਼ਨ ਕੀਤੀ ਗਈ ਹੈ। ਕੱਲ੍ਹ ਮੇਰੇ ਬਹੁਤ ਹੀ ਸਤਿਕਾਰਯੋਗ ਵੱਡੇ ਵੀਰ ਸਰਦਾਰ ਸੁਖਪਾਲ ਸਿੰਘ ਖਹਿਰਾ ਜੀ ਜਦੋਂ ਬਜਟ ਤੇ ਬੋਲ ਰਹੇ ਸਨ ਤਾਂ ਇਨ੍ਹਾਂ ਨੇ ਇੱਕ ਗੱਲ ਕੀਤੀ ਸੀ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਰ, ਪੁਆਇੰਟ ਆਫ ਆਰਡਰ।

**ਸ਼੍ਰੀ ਅਮਨ ਅਰੋੜਾ:** ਇੱਕ ਮਿੰਟ ਜੀ। ਮੈਨੂੰ ਬੋਲ ਤਾਂ ਲੈਣ ਦਿਉ। ਬਾਅਦ ਵਿੱਚ ਇਕੱਠਾ ਹੀ ਸਮਾਂ ਲੈ ਲਿਉ।

**Mr. Speaker:** You will get a point of order.

**ਸ਼੍ਰੀ ਅਮਨ ਅਰੋੜਾ:** ਸਰਦਾਰ ਸੁਖਪਾਲ ਸਿੰਘ ਖਹਿਰਾ ਸਾਹਿਬ ਮੇਰੇ ਵੱਡੇ ਭਰਾ ਹਨ। ਕੱਲ੍ਹ ਬਜਟ ਉੱਤੇ ਬੋਲਦੇ ਹੋਏ ਜਦੋਂ ਕਨਾਲ ਨੂੰ ਪੱਕਾ ਕਰਨ ਦੀ ਐਲੋਕੇਸ਼ਨ ਦੀ ਗੱਲ ਕਿਸੇ ਮੈਂਬਰ ਵੱਲੋਂ ਕੀਤੀ ਗਈ ਤਾਂ ਉਦੋਂ ਇਨ੍ਹਾਂ ਨੇ ਗੱਲ ਕੀਤੀ ਕਿ ਸਾਰੇ ਦਾ ਸਾਰਾ ਪਾਣੀ ਰਾਜਸਥਾਨ ਨੂੰ ਚਲੇ ਜਾਣਾ ਹੈ। ਪੰਜਾਬ ਨੂੰ ਰਾਜਸਥਾਨ ਤੋਂ ਰਾਇਲਟੀ ਲੈਣੀ ਚਾਹੀਦੀ ਹੈ। ਇਸ ਦਾ ਮਤਾ ਇੱਥੇ ਪਾਸ ਵੀ ਹੋਇਆ ਹੈ। ਪੰਜਾਬ ਦਾ 16 ਲੱਖ ਕਰੋੜ ਰੁਪਿਆ ਬਕਾਇਆ ਖੜ੍ਹਾ ਹੈ। ਇਹ ਗੱਲ ਕੱਲ੍ਹ ਖਹਿਰਾ ਸਾਹਿਬ ਨੇ ਰੇਜ਼ ਕੀਤੀ ਸੀ। ਮੈਂ ਖਹਿਰਾ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਰਾਜਸਥਾਨ ਵਿੱਚ ਤੁਹਾਡੀ ਸਰਕਾਰ ਹੈ। ਬਾਜਵਾ ਸਾਹਿਬ, ਰਾਜਾ ਜੀ ਆਪਣੀ ਲੀਡਰਸ਼ਿਪ ਕੋਲ ਦਿੱਲੀ ਜਾਉ ਅਤੇ ਪੰਜਾਬ ਵੱਲੋਂ ਬੇਨਤੀ ਕਰੋ ਕਿ ਸਾਨੂੰ ਰਾਜਸਥਾਨ ਤੋਂ 16 ਲੱਖ ਕਰੋੜ ਰੁਪਿਆ ਵਾਪਿਸ ਦਿਵਾ ਦੇਣ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਬਾਜਵਾ ਜੀ, ਮੈਨੂੰ ਹੁਣ ਗੱਲ ਕੰਪਲੀਟ ਕਰ ਲੈਣ ਦਿਓ। ਸਰ ਤੁਸੀਂ ਲੀਡਰ ਆਫ ਆਪੋਜੀਸ਼ਨ ਹੋ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਅਮਨ ਜੀ, ਅਸੀਂ ਇਕੱਠੇ ਹੀ ਚੱਲਾਂਗੇ।

**ਸ਼੍ਰੀ ਅਮਨ ਅਰੋੜਾ:** ਸਰ, ਅਸੀਂ ਨਾਲ ਜਾਣ ਨੂੰ ਤਿਆਰ ਹਾਂ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਅਮਨ ਜੀ, ਬਹੁਤ ਚੰਗੀ ਗੱਲ ਕਰ ਰਹੇ ਸਨ। ਇਹ ਜਿਸ ਸਪੀਡ ਨਾਲ ਚੱਲ ਰਹੇ ਹਨ ਇਨ੍ਹਾਂ ਨੇ ਤਿੰਨ ਮਹੀਨਿਆਂ ਵਿੱਚ 9 ਹਜ਼ਾਰ ਕਰੋੜ ਲੈ ਲਿਆ ਹੈ। ਇਸੇ ਸਪੀਡ ਵਿੱਚ ਤਕਰੀਬਨ 50 ਹਜ਼ਾਰ ਕਰੋੜ ਇਸ ਸਾਲ ਅਤੇ ਢਾਈ ਲੱਖ ਕਰੋੜ ਪੰਜ ਸਾਲਾਂ ਵਿੱਚ ਹੋਣਾ ਹੈ ਜਿੰਨਾ ਹੁਣ ਤੱਕ 75 ਸਾਲਾਂ ਦੀਆਂ ਸਰਕਾਰਾਂ ਨੇ ਕੀਤਾ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਮੈਨੂੰ ਬੋਲ ਲੈਣ ਦਿਉ।

**ਸ਼੍ਰੀ ਅਮਨ ਅਰੋੜਾ:** ਖਹਿਰਾ ਸਾਹਿਬ, ਹੁਣ ਇਕੱਠਾ ਹੀ ਸਮਾਂ ਲੈ ਲਿਉ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਇਨ੍ਹਾਂ ਨੇ ਮੂੰਗ ਦੀ ਗੱਲ ਕੀਤੀ ਹੈ। ਇਨ੍ਹਾਂ ਦੇ ਇੱਕ ਮੈਂਬਰ ਨੇ ਪਹਿਲਾਂ ਵੀ ਗੱਲ ਕੀਤੀ ਸੀ। ਇਸ ਬਜਟ ਵਿੱਚ ਮੂੰਗ ਦੀ ਦਾਲ ਦਾ 66 ਕਰੋੜ ਰੁਪਿਆ MSP ਲਈ ਰੱਖਿਆ ਗਿਆ ਹੈ। ਜਿਹੜੇ BKU ਦੇ ਐਕਸਪਰਟ ਹਨ ਔਰ ਜਿਹੜੇ ਫਾਰਮਜ਼ ਇਕਨਾਮਿਸਟ ਹਨ ਉਨ੍ਹਾਂ ਨੇ ਅੰਦਾਜ਼ਾ ਲਗਾਇਆ ਹੈ ਕਿ ਜਿਹੜੀ 7275 ਰੁਪਏ ਐਮ.ਐਸ.ਪੀ. ਹੈ ਜੇਕਰ ਇਸ ਨੂੰ ਕੈਲਕੁਲੇਟ ਕੀਤਾ ਜਾਵੇ ਤਾਂ ਕੇਵਲ 18000 ਏਕੜ ਦੀ ਫਸਲ ਖਰੀਦੀ ਜਾ ਸਕਦੀ ਹੈ। ਸਿਰਫ 7300 ਹੈਕਟੇਅਰ ਦੀ ਫਸਲ ਖਰੀਦੀ ਜਾ ਸਕਦੀ ਹੈ। ਸਪੀਕਰ ਸਾਹਿਬ, ਮੈਂ ਅਗਲੀ ਗੱਲ ਤੇ ਵੀ ਆ ਰਿਹਾ ਹਾਂ। ਜਿਹੜੀ ਬਾਕੀ ਮੂੰਗ ਦੀ ਫਸਲ ਬਾਰੇ ਕਹਿੰਦੇ ਹਨ ਕਿ ਐਮ.ਐਸ.ਪੀ. ਅਤੇ ਪੰਜਾਬ ਡਾਈਵਰਸੀਫਾਈ ਕਰਨ ਦੀ ਗੱਲ, ਉਹ ਕਿਵੇਂ ਚੁੱਕਾਂਗੇ। ਅੱਜ ਭਗਤਾ ਭਾਈ ਤੋਂ ਮੈਂ ਇੱਕ ਵੀਡੀਓ ਸ਼ੇਅਰ ਕੀਤੀ। ਸੋਸ਼ਲ ਮੀਡੀਆ ਤੇ ਵੀ ਟਵੀਟ ਕੀਤਾ। ਉੱਥੇ ਕਿਸਾਨ ਰੋ ਰਹੇ ਹਨ। ਉਨ੍ਹਾਂ ਦੀ ਮੂੰਗ ਦੀ ਫਸਲ ਸਰਕਾਰੀ ਰੇਟ ਤੋਂ 25-30% ਘੱਟ ਚੱਕੀ ਹੈ।

**ਮਾਨਯੋਗ ਸਪੀਕਰ:** ਠੀਕ ਹੈ ਜੀ। ਹਾਂ ਜੀ, ਅਮਨ ਜੀ। ਖਹਿਰਾ ਸਾਹਿਬ, ਤੁਹਾਡੀ ਗੱਲ ਆ ਗਈ ਹੈ। ਤੁਸੀਂ ਹਰੇਕ ਵਾਰ ਇੰਟਰੱਪਟ ਨਾ ਕਰੋ।

**ਸ਼੍ਰੀ ਅਮਨ ਅਰੋੜਾ:** ਸਪੀਕਰ ਸਾਹਿਬ, ਖਹਿਰਾ ਸਾਹਿਬ ਮੇਰੇ ਵੱਡੇ ਭਰਾ ਹਨ। ਇਨ੍ਹਾਂ ਨੇ ਗੱਲ ਕੀਤੀ ਕਿ 66 ਕਰੋੜ ਰੁਪਿਆ ਰੱਖਿਆ ਗਿਆ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਇਨ੍ਹਾਂ ਨੇ ਫਿਰ ਮੇਰਾ ਨਾਮ ਲੈ ਦਿੱਤਾ।

**ਸ਼੍ਰੀ ਅਮਨ ਅਰੋੜਾ:** ਮੈਂ ਤਾਂ ਤੁਹਾਨੂੰ ਵੱਡਾ ਭਰਾ ਹੀ ਕਹਿ ਰਿਹਾ ਹਾਂ। ਤੁਸੀਂ ਵੱਡਾ ਭਰਾ ਵੀ ਨਹੀਂ ਅਖਵਾਉਣਾ ਚਾਹੁੰਦੇ।

**ਮਾਨਯੋਗ ਸਪੀਕਰ:** ਅਮਨ ਜੀ, ਤੁਸੀਂ ਚੇਅਰ ਨੂੰ ਐਡਰੈਸ ਕਰੋ। ਤੁਸੀਂ ਖਹਿਰਾ ਸਾਹਿਬ ਨੂੰ ਐਡਰੈਸ ਨਹੀਂ ਕਰਨਾ।

**ਸ਼੍ਰੀ ਅਮਨ ਅਰੋੜਾ:** ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ 66 ਕਰੋੜ ਰੁਪਏ ਦੀ ਗੱਲ ਕੀਤੀ ਹੈ।

**ਮਾਨਯੋਗ ਸਪੀਕਰ:** ਅਮਨ ਜੀ, ਕੀ ਤੁਸੀਂ ਇਹ ਡਿਬੇਟ ਕਰ ਰਹੇ ਹੋ?

**ਸ਼੍ਰੀ ਅਮਨ ਅਰੋੜਾ:** ਸਪੀਕਰ ਸਾਹਿਬ, ਬਜਟ ਵਿੱਚ 66 ਕਰੋੜ ਰੁਪਿਆ ਰੱਖਿਆ ਗਿਆ ਹੈ। ਅਸੀਂ ਇਹ ਕਦੇ ਨਹੀਂ ਕਿਹਾ ਸੀ ਕਿ ਅਸੀਂ ਸਾਰੀ ਦੀ ਸਾਰੀ ਮੂੰਗੀ ਪਹਿਲੇ ਸਾਲ ਹੀ ਖਰੀਦ ਲਵਾਂਗੇ। 66 ਸਾਲਾਂ ਵਿੱਚ ਕਦੇ ਮੂੰਗੀ ਵਾਸਤੇ ਇਨ੍ਹਾਂ ਨੇ 66 ਕਰੋੜ ਰੁਪਏ ਵੀ ਰੱਖੇ ਹਨ? (ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਵੱਲ ਇਸ਼ਾਰਾ) (ਟਰੇਜ਼ਰੀ ਬੈਂਚਿਜ਼ ਵੱਲੋਂ ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਸਪੀਕਰ ਸਾਹਿਬ, ਜਿਹੜੀ ਐਮ.ਐਸ.ਪੀ. ਹੈ।(ਵਿਘਨ)

**Sardar Sukhpal Singh Khaira:** Speaker Sahib, this is not a Minimum Support Price.

**Sh. Aman Arora:** Speaker Sahib, this is not fair.

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਇਹ ਗੌਰਮਿੰਟ ਆਫ ਪੰਜਾਬ ਦੀ, ਮਾਨ ਸਾਹਿਬ ਦੀ ਗਰੰਟੀ ਸੀ ਕਿ ਮੂੰਗ ਦਾ ਇੱਕ ਇੱਕ ਦਾਣਾ ਚੁੱਕਾਂਗੇ। It wasn't partial. It was hundred percent. ਇਸ ਵਿੱਚ ਪੰਜਾਬ ਦੇ ਕਿਸਾਨਾਂ ਨੂੰ ਤੁਹਾਡੀ ਗੌਰਮਿੰਟ ਦੀ ਬਕਾਇਦਾ ਤੌਰ ਤੇ ਗਰੰਟੀ ਸੀ।

**ਮਾਨਯੋਗ ਸਪੀਕਰ:** ਬਾਜਵਾ ਜੀ, ਤੁਹਾਡੀ ਗੱਲ ਆ ਗਈ ਹੈ।

ਕੁ.ਕ/ਬ.ਸ./4.20/29.06.2022

**ਸ਼੍ਰੀ ਅਮਨ ਅਰੋੜਾ:** ਸਰ, ਆਪਾਂ allegations, counter allegations ਜਿੰਨੇ ਮਰਜ਼ੀ ਲਗਾ ਲਈਏ, ਪਰ ਇਹ ਪਹਿਲੀ ਵਾਰ ਹੋ ਰਿਹਾ ਹੈ ਕਿ ਡੀ.ਐਸ.ਆਰ ਵਾਸਤੇ, ਸਿੱਧੀ ਬਿਜਾਈ ਵਾਸਤੇ 1500 ਰੁਪਿਆ ਅੱਜ ਤੱਕ ਕਦੇ ਕਿਸੇ ਸਰਕਾਰ ਨੇ ਨਹੀਂ ਦਿੱਤਾ। ਸਾਡੀ ਸਰਕਾਰ ਦੇ ਰਹੀ ਹੈ। ਸਰ, ਮੂੰਗੀ ਦੇ ਉੱਤੇ ਅੱਜ ਤੱਕ ਕਿਸੇ ਸਰਕਾਰ ਨੇ ਐਮ.ਐਸ.ਪੀ. ਨਹੀਂ ਦਿੱਤੀ, ਸਾਡੀ ਸਰਕਾਰ ਨੇ ਇਸ ਦੀ ਸ਼ੁਰੂਆਤ ਕੀਤੀ ਹੈ। ਆਉਣ ਵਾਲੇ ਸਮੇਂ ਦੇ ਵਿੱਚ ਇਹ ਹੋਰ ਵਧ ਜਾਵੇਗੀ। ਸੈਂਟਰ ਦੇ ਵਿੱਚ ਕਾਂਗਰਸ ਪਾਰਟੀ, ਯੂ.ਪੀ.ਏ. ਬਹੁਤ ਲੰਮਾ ਸਮਾਂ ਰਹੀ ਹੈ। ਸਰ, 23 ਫਸਲਾਂ ਦੇ ਉੱਪਰ ਐਮ.ਐਸ.ਪੀ. ਅਨਾਊਂਸ ਹੁੰਦੀ ਸੀ। ਖਰੀਦੀਆਂ ਸਿਰਫ ਦੋ ਜਾਂਦੀਆਂ ਸਨ। ਇਸ ਸਬੰਧੀ ਨਾ ਪੰਜਾਬ ਦੇ ਵਿੱਚ ਕੋਈ ਐਫਰਟ ਹੋਇਆ, ਨਾ ਸੈਂਟਰ ਦੇ ਵਿੱਚ ਕੋਈ ਐਫਰਟ ਹੋਇਆ। ਹੁਣ ਜੇ ਸਰਕਾਰ ਚੰਗਾ ਕੰਮ ਕਰਨ ਦੀ ਕੋਸ਼ਿਸ਼ ਕਰ ਰਹੀ ਹੈ ਤਾਂ ਜੇਕਰ ਆਪਾਂ allegation ਲਗਾਈ ਜਾਈਏ, that is not fare. ਇਨ੍ਹਾਂ ਨੇ ਇਹ ਗੱਲ ਕਹੀ ਹੈ ਕਿ 16 ਲੱਖ ਕਰੋੜ ਰਾਜਸਥਾਨ ਵੱਲ ਬਕਾਇਆ ਹੈ। ਸਰ,

ਮੈਂ ਕਹਿਣਾ ਚਾਹੁੰਦਾ ਹਾਂ ਕਿ ਉੱਥੇ ਇਨ੍ਹਾਂ (ਇੰਡੀਅਨ ਨੈਸ਼ਨਲ ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ) ਦੀ ਸਰਕਾਰ ਹੈ, ਤੁਸੀਂ ਟਾਈਮ ਲਵੋ, ਅਸੀਂ ਸਾਰੇ ਤੁਹਾਡੇ ਨਾਲ ਰਲ ਦੇ ਨੰਗੇ ਪੈਰੀਂ ਚੱਲਾਂਗੇ।

ਤੀਜੀ ਗੱਲ, ਇਨ੍ਹਾਂ ਨੇ ਕਿਹਾ ਹੈ ਕਿ 8 ਹਜ਼ਾਰ ਕਰੋੜ ਦਾ ਤਿੰਨ ਮਹੀਨੇ ਵਿੱਚ ਕਰਜ਼ਾ ਲੈ ਲਿਆ ਹੈ। ਸਰ, ਸ਼ਾਇਦ ਇਨ੍ਹਾਂ ਨੇ ਡਾਕੂਮੈਂਟਸ ਚੰਗੀ ਤਰ੍ਹਾਂ ਪੜ੍ਹੇ ਨਹੀਂ ਹਨ। ਮੈਂ ਇਨ੍ਹਾਂ ਦੀ ਜਾਣਕਾਰੀ ਵਾਸਤੇ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਕਰਜ਼ਾ 8 ਹਜ਼ਾਰ ਕਰੋੜ ਦਾ ਲਿਆ ਹੈ ਪਰ ਕਰਜ਼ਾ ਮੋੜਿਆ ਸਾਢੇ 10 ਹਜ਼ਾਰ ਕਰੋੜ ਹੈ।(ਥੰਪਿੰਗ) ਸਰ, ਗੱਲ ਇਹ ਹੈ ਕਿ ਮੈਂ ਬਿਨਾਂ ਗੱਲ ਤੋਂ ਕਿਸੇ ਬਹਿਸਬਾਜ਼ੀ ਦੇ ਵਿੱਚ ਨਹੀਂ ਪੈਣਾ ਚਾਹੁੰਦਾ। ਸਰ, fiscal prudence ਦਾ ਅੱਜ ਤੱਕ ਪਿਛਲੇ 70 ਸਾਲਾਂ ਵਿੱਚ ਕਿਸੇ ਨੇ ਜ਼ਿਕਰ ਨਹੀਂ ਕੀਤਾ ਹੈ। ਸਰ, fiscal prudence ਦਾ ਮਤਲਬ ਹੈ ਕਿ ਪੈਸਾ ਕਿਵੇਂ ਬਚਾਉਣਾ ਹੈ ਤੇ ਕਿਵੇਂ ਬਣਾਉਣਾ ਹੈ। ਹੁਣ ਤੱਕ ਸਰਕਾਰਾਂ ਘੱਟ ਚਲਦੀਆਂ ਸਨ, ਮਾਫੀਏ ਵੱਧ ਚੱਲਦੇ ਸਨ। ਇਸ ਵਜ੍ਹਾ ਕਰਕੇ ਕਰਜ਼ੇ ਦੀ ਪੰਡ ਹਰ ਸਾਲ ਚੜ੍ਹਦੀ ਸੀ। ਸਰ, ਅਜੇ ਚਾਰ ਦਿਨ ਸਾਨੂੰ ਆਇਆਂ ਨੂੰ ਹੋਏ ਹਨ। ਅਸੀਂ ਸਾਫ ਨੀਅਤ ਅਤੇ ਮਨਸ਼ਾ ਨੇ ਨਾਲ ਜੀ.ਐਸ.ਟੀ. ਦੀ ਕੁਲੈਕਸ਼ਨ 16 ਹਜ਼ਾਰ 200 ਕਰੋੜ ਤੋਂ ਵਧਾ ਕੇ ਸਾਢੇ 20 ਹਜ਼ਾਰ ਕਰੋੜ ਤੇ ਲੈ ਜਾਵਾਂਗੇ। ਜੇਕਰ ਅਸੀਂ 27 ਪਰਸੈਂਟ ਦੀ ਇਨਕਰੀਜ਼ ਕਰ ਦੇਵਾਂਗੇ ਤਾਂ ਕੀ ਗੁਨਾਹ ਹੈ। ਅੱਜ ਤੱਕ ਇੱਕ ਐਫਰਟ ਦੱਸ ਦੇਣ ਕਿ ਜੀ.ਐਸ.ਟੀ. ਦੀ ਕੁਲੈਕਸ਼ਨ ਲਈ ਇਨ੍ਹਾਂ ਨੇ ਕੀਤਾ ਹੈ। ਐਕਸਾਈਜ਼ ਦੇ ਇੰਨੇ ਸਾਲਾਂ ਦੇ ਵਿੱਚ ਹੁਣ 6200 ਕਰੋੜ ਪਹੁੰਚਿਆ ਹੈ। ਹੁਣ ਸਰਕਾਰ ਇਹ ਐਫਰਟ ਕਰ ਰਹੀ ਹੈ ਕਿ ਅਸੀਂ ਇਸ ਨੂੰ 55 ਪਰਸੈਂਟ ਵਧਾ ਕੇ 9600 ਕਰੋੜ ਤੇ ਲੈ ਜਾਵਾਂਗੇ।

ਸਰ, ਦੂਜੀ ਗੱਲ ਮਾਈਨਿੰਗ ਦੀ ਹੈ। ਮੇਰੇ ਛੋਟੇ ਵੀਰ, ਹਰਜੋਤ ਬੈਂਸ ਇੱਥੇ ਬੈਠੇ ਨਹੀਂ ਹਨ, ਮੈਂ ਉਨ੍ਹਾਂ ਨੂੰ ਮੁਬਾਰਕਬਾਦ ਦੇਣੀ ਚਾਹੁੰਦਾ ਹਾਂ। ਕੱਲ੍ਹ ਉਨ੍ਹਾਂ ਨੇ ਫਿਗਰਜ਼ ਰੱਖੀਆਂ ਸਨ ਕਿ 137 ਕਰੋੜ ਤੋਂ ਵਧਾ ਕੇ ਸਰਕਾਰ ਸਾਢੇ 300 ਕਰੋੜ ਤੇ ਲੈ ਕੇ ਜਾਣਾ ਚਾਹੁੰਦੀ ਹੈ। (ਥੰਪਿੰਗ) ਸਰ, 210 ਪਰਸੈਂਟ rise in one single year. (ਥੰਪਿੰਗ)। ਸਰ, ਕੀ ਇਹ ਛੋਟੀਆਂ ਗੱਲਾਂ ਹਨ? ਭੁੱਲਰ ਸਾਹਿਬ ਨੇ ਗੱਲ ਕੀਤੀ ਹੈ ਕਿ 200 ਪਰਸੈਂਟ ਦਾ rise, 167 ਕਰੋੜ ਤੋਂ 335 ਕਰੋੜ ਟਰਾਂਸਪੋਰਟ ਵਿੱਚ ਕੀਤਾ ਜਾਵੇਗਾ। ਸੋ, ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਇਨ੍ਹਾਂ initiatives ਦੇ ਨਾਲ ਹੀ ਤਕਰੀਬਨ-ਤਕਰੀਬਨ 14 ਹਜ਼ਾਰ ਕਰੋੜ ਦਾ ਐਡੀਸ਼ਨਲ ਰੈਵੇਨਿਊ ਆਵੇਗਾ। ਕੈਪੀਟਲ ਆਊਟਲੈੱਟ ਤਕਰੀਬਨ 11 ਹਜ਼ਾਰ ਕਰੋੜ ਰੁਪਿਆ ਇਸ ਬਜਟ ਵਿੱਚ ਸਕੂਲਾਂ ਲਈ, ਹਸਪਤਾਲਾਂ ਲਈ, ਰੋਡਜ਼ ਲਈ, ਬ੍ਰਿਜਿਜ਼ ਲਈ ਰੱਖਿਆ ਗਿਆ ਹੈ। ਮੈਂ ਘੱਟੋ-ਘੱਟ ਪਿਛਲੇ ਪੰਜਾਂ ਸਾਲਾਂ ਦੇ ਵਿੱਚ ਇੰਨੀ ਕੈਪੀਟਲ ਐਕਸਪੈਂਡੀਚਰ ਕਿਸੇ ਬਜਟ ਵਿੱਚ, ਨਾ ਐਸਟੀਮੇਟਿਡ ਦੇ ਵਿੱਚ, ਨਾ ਬਜਟ ਦੇ ਵਿੱਚ, ਨਾ ਹੀ ਰਿਵਾਈਜ਼ਡ ਦੇ ਵਿੱਚ ਦੇਖੀ। ਸੋ, ਇਸ ਕਰਕੇ ਮੇਰੀ ਹੱਥ ਬੰਨ੍ਹ ਕੇ ਬੇਨਤੀ ਹੈ ਕਿ ਆਪੋਜ਼ੀਸ਼ਨ ਵਿੱਚ ਮੇਰੇ

ਸਤਿਕਾਰਯੋਗ ਸਾਥੀ ਕੱਲ੍ਹ ਮੀਡੀਆ ਦੇ ਸਾਹਮਣੇ ਗੱਲਾਂ ਕਰ ਰਹੇ ਸਨ ਕਿ ਰੈਵੇਨਿਊ ਕਿੱਥੋਂ ਆਵੇਗਾ, ਇਨ੍ਹਾਂ ਕੋਲ ਜ਼ਹਿਰ ਖਾਣ ਨੂੰ ਵੀ ਪੈਸੇ ਨਹੀਂ ਹਨ। ਮੈਂ ਇਨ੍ਹਾਂ ਦੀ ਗੱਲ ਨੂੰ ਮੰਨਦਾ ਹਾਂ ਕਿ ਕਿੱਥੋਂ ਆਵੇਗਾ ਕਿਉਂਕਿ ਇਨ੍ਹਾਂ ਨੇ ਛੱਡਿਆ ਹੀ ਕੁੱਝ ਨਹੀਂ ਹੈ। (ਟਰੇਜ਼ਰੀ ਬੈਂਚਿਜ਼ ਵੱਲੋਂ ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਪਰ ਸਾਨੂੰ ਪਤਾ ਹੈ ਕਿ ਕਿੱਥੋਂ ਆਵੇਗਾ। ਇਹ ਸਾਨੂੰ ਇਸ ਕਰਕੇ ਪਤਾ ਹੈ ਕਿਉਂਕਿ ਸਾਡੀ ਨੀਅਤ ਅਤੇ ਨੀਤੀ ਸਾਫ ਹੈ। ਸਾਡੇ ਕੋਲ ਜਿਹੜਾ ਗਵਰਨੈਂਸ ਦਾ ਮਾਡਲ ਹੈ, ਉਹ ਉਸ ਦਿੱਲੀ ਵਾਲਾ ਹੈ ਜਿੱਥੇ ਪੰਜਾਂ ਸਾਲਾਂ ਦੇ ਵਿੱਚ ਬਜਟ ਸਾਈਜ਼ 28 ਹਜ਼ਾਰ ਕਰੋੜ ਤੋਂ ਵੱਧ ਕੇ 70 ਹਜ਼ਾਰ ਕਰੋੜ ਹੋ ਗਿਆ ਹੈ। ਇੱਥੇ ਪੰਜਾਬ ਦੇ ਵਿੱਚ 2007 ਤੋਂ ਲੈ ਕੇ 2022 ਤੱਕ ਪੰਦਰਾਂ ਸਾਲਾਂ ਵਿੱਚ 51 ਹਜ਼ਾਰ ਕਰੋੜ ਤੋਂ ਵੱਧ ਕੇ 3 ਲੱਖ ਹਜ਼ਾਰ ਕਰੋੜ ਦੇ ਕਰੀਬ ਹੋ ਗਿਆ ਹੈ। ਇੱਥੇ 15 ਸਾਲਾਂ ਦੇ ਵਿੱਚ ਕਰਜ਼ੇ 3 ਗੁਣਾ ਵਧੇ ਹਨ। ਦਿੱਲੀ ਦੇ ਵਿੱਚ ਪਿਛਲੇ ਪੰਜ ਸਾਲਾਂ ਵਿੱਚ ਬਜਟ ਦਾ ਸਾਈਜ਼ 3 ਗੁਣਾ ਵਧਿਆ ਹੈ। ਸੋ, ਇਸ ਕਰਕੇ ਸਾਨੂੰ ਪਤਾ ਹੈ ਕਿ ਰੈਵੇਨਿਊ ਕਿੱਥੋਂ ਲੈ ਕੇ ਆਉਣਾ ਹੈ। ਸਰ, ਪੰਜਾਬ ਦੇ ਇਹ ਹਾਲਾਤ ਇਸ ਕਰਕੇ ਬਣੇ ਹਨ ਕਿਉਂਕਿ ਇੱਥੇ ਲੀਡਰ ਤਾਂ ਬਹੁਤ ਹੋਏ। ਲੀਡਰ ਮਤਲਬ ਜੀ ਜਿਵੇਂ ਕੋਈ ਕਹੇ ਕਿ ਮੈਂ ਇੰਨੀ ਵਾਰੀ ਐਮ.ਐਲ.ਏ. ਬਣ ਗਿਆ, ਸਾਰੀ ਉਮਰ ਹੀ ਇਸ ਹਾਊਸ ਦੇ ਵਿੱਚ ਲੰਘਾ ਦਿੱਤੀ, ਇੰਨੀ ਵਾਰੀ ਮੁੱਖ ਮੰਤਰੀ ਬਣ ਗਿਆ। ਸਰ, ਲੀਡਰ ਤਾਂ ਬਹੁਤ ਹੋਏ ਹਨ ਪਰ ਪੰਜਾਬ ਵਿੱਚ ਸਟੇਟਸਮੈਨ ਕੋਈ ਨਹੀਂ ਹੋਇਆ।(ਥੰਪਿੰਗ) ਖੁਸ਼ੀ ਇਸ ਗੱਲ ਦੀ ਹੈ ਕਿ ਅੱਜ ਮੁਲਕ ਨੂੰ ਅਰਵਿੰਦ ਕੇਜਰੀਵਾਲ ਜੀ ਦੇ ਰੂਪ ਵਿੱਚ ਸਟੇਟਸਮੈਨ ਮਿਲ ਰਿਹਾ ਹੈ ਤੇ ਪੰਜਾਬ ਨੂੰ ਸਾਡੇ ਵੀਰ ਭਗਵੰਤ ਮਾਨ ਦੇ ਰੂਪ ਵਿੱਚ ਸਟੇਟਸਮੈਨ ਮਿਲ ਰਿਹਾ ਹੈ। ਜਿਹੜੇ ਕਿ ਇਨ੍ਹਾਂ ਹਾਲਾਤਾਂ ਦੇ ਵਿੱਚ ਵੀ ਸਕੂਲ ਆਫ ਐਮੀਨੈਂਸ ਦੀ ਗੱਲ ਕਰ ਰਹੇ ਹਨ, ਮੁਹੱਲਾ ਕਲੀਨਿਕਾਂ ਦੀ ਗੱਲ ਕਰ ਰਹੇ ਹਨ। 16 ਮੈਡੀਕਲ ਕਾਲਜਾਂ ਦੀ ਗੱਲ ਕਰ ਰਹੇ ਹਨ, ਜਿਹੜੇ ਸੁਪਰ ਸਪੈਸ਼ਿਲੀਟੀ ਹਸਪਤਾਲਾਂ ਦੀ ਗੱਲ ਕਰ ਰਹੇ ਹਨ। ਸੋ, ਮੇਰੇ ਕਹਿਣ ਦਾ ਮਤਲਬ ਹੈ ਕਿ ਆਉਣ ਵਾਲੇ ਦਿਨਾਂ ਦੇ ਵਿੱਚ rest assured, mark my words, mark my words.

ਪ.ਸ਼./ਬ.ਸ./04.25/29.06.2022

ਸ਼ਾਇਦ ਇਨ੍ਹਾਂ ਨੂੰ ਗੱਲਾਂ ਚੰਗੀਆਂ ਨਾ ਲੱਗਣ, ਪੰਜਾਬ ਮੁੜ ਆਪਣੇ ਸੁਨਹਿਰੀ ਭਵਿੱਖ ਵੱਲ ਪੈੜਾਂ ਪੁੱਟ ਚੁੱਕਿਆ ਹੈ, ਜਿਸ ਦੇ ਲਈ ਤੁਸੀਂ ਵੀ, ਪੰਜਾਬ ਦੀ ਤਿੰਨ ਕਰੋੜ ਜਨਤਾ ਵੀ ਅਤੇ ਸਮੂਹ ਹਾਊਸ ਵੀ ਮੁਬਾਰਕਬਾਦ ਦਾ ਪਾਤਰ ਹੈ। ਇੱਕ ਵਾਰ ਫਿਰ ਤੋਂ ਮੈਂ ਮਾਨ ਸਾਹਿਬ ਦਾ, ਚੀਮਾ ਸਾਹਿਬ ਦਾ ਦਿਲ ਦੀਆਂ ਗਹਿਰਾਈਆਂ ਤੋਂ ਧੰਨਵਾਦ ਵੀ ਕਰਦਾ ਹੈ ਅਤੇ ਮੁਬਾਰਕਬਾਦ ਵੀ ਦਿੰਦਾ ਹਾਂ ਕਿ ਜਿਹੋ ਜਿਹਾ holistic, ਅਗਾਂਹਵਧੂ, ਪਾਜ਼ੇਟਿਵ ਬਜਟ ਇਸ ਵਾਰੀ ਇਨ੍ਹਾਂ ਨੇ ਪੇਸ਼ ਕੀਤਾ ਹੈ, ਮੈਂ ਆਪਣੇ ਸਾਢੇ ਪੰਜ ਸਾਲ ਦੇ ਲੈਜੀਸਲੈਟਿਵ ਕੈਰੀਅਰ ਦੇ ਵਿੱਚ ਨਹੀਂ ਦੇਖਿਆ ਹੈ। ਬਹੁਤ ਬਹੁਤ ਮੁਬਾਰਕਾਂ ਜੀ। ਧੰਨਵਾਦ(ਥੰਪਿੰਗ)।

**ਮਾਨਯੋਗ ਸਪੀਕਰ**: ਹਾਂ ਜੀ, ਬਾਜਵਾ ਜੀ।

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਮੇਰੇ ਛੋਟੇ ਵੀਰ ਨੇ ਆਪਣੇ sentiments ਰੱਖੇ ਹਨ, ਅਸੀਂ ਉਨ੍ਹਾਂ ਦੀ ਕਦਰ ਕਰਦੇ ਹਾਂ। But he must also know the history of Punjab, You have had legendary Chief Ministers like Sardar Partap Singh Kiron. ਸਾਰਾ ਹਿੰਦੁਸਤਾਨ ਇਹ ਗੱਲ ਕਬੂਲ ਕਰਦਾ ਹੈ ਕਿ ਜੇਕਰ ਕੋਈ ਸਟੇਟਸਮੈਨ ਰਿਹਾ ਹੈ ਤਾਂ ਉਹ ਹਨ ਗਿਆਨੀ ਜ਼ੈਲ ਸਿੰਘ ਜੀ, ਜਿਨ੍ਹਾਂ ਨੇ ਦਰਿਆ ਬੰਨ੍ਹੇ। ਅੱਜ ਪੰਜਾਬ ਦੀ ਸਾਰੀ ਸ਼ਕਲ ਤਬਦੀਲ ਹੋਈ ਹੈ। Let us not say that there has never been a Statesman. You say we produced one. You can say we produced one. Don't ridicule the services of the people like Sardar Partap Singh Kiron, Giani Zail Singh (thumping by Congress Benches). People who have restored peace in the State of Punjab. ਇਸ ਲਈ ਕਿਰਪਾ ਕਰਕੇ ਇਹ ਕੰਮ ਨਾ ਕਰੋ।

ਦੂਜੀ ਸਿਫਾਰਸ਼ ਤੁਹਾਡੇ ਰਾਹੀਂ ਮੈਂ ਇਹ ਜ਼ਰੂਰ ਕਰਾਂਗਾ ਕਿ ਇਹ ਸਾਡਾ ਛੋਟਾ ਵੀਰ ਕਾਬਲ ਹੈ, ਇਸ ਨੂੰ ਜਲਦੀ ਤੋਂ ਜਲਦੀ ਮੰਤਰੀ ਬਣਾਓ, ਕਿਉਂਜੋ ਅਸਾਮੀਆਂ ਸੱਤ ਪਈਆਂ ਹਨ, ਉਸ ਦੇ ਵਿੱਚ ਇਸ ਨੂੰ ਜ਼ਰੂਰ ਕਿਸੇ ਚੰਗੀ ਜਗ੍ਹਾ ਤੇ ਲੈ ਆਓ। ਇਸ ਦਾ ਜ਼ੋਰ ਨਾ ਲਗਵਾਇਆ ਕਰੋ।

**ਮਾਨਯੋਗ ਸਪੀਕਰ**: ਧੰਨਵਾਦ ਜੀ। ਬੈਠੋ, ਬੈਠੋ। ਅਮਨ ਜੀ।

**ਸ਼੍ਰੀ ਅਮਨ ਅਰੋੜਾ**: ਸਪੀਕਰ ਸਾਹਿਬ, ਬੇਨਤੀ ਇਹ ਹੈ ਕਿ ਇਨ੍ਹਾਂ ਨੇ ਸਰਦਾਰ ਪ੍ਰਤਾਪ ਸਿੰਘ ਕੈਰੋਂ ਜੀ ਦੀ ਗੱਲ ਕੀਤੀ ਹੈ। ਮੈਂ ਇਨ੍ਹਾਂ ਦਾ ਗੱਲ ਨਾਲ ਇੱਕ ਹਜ਼ਾਰ ਪਰਸੈਂਟ ਸਹਿਮਤ ਹਾਂ। ਸਰ, ਮੈਂ ਇੱਕ ਸ਼ਬਦ ਯੂਜ਼ ਕੀਤਾ ਸੀ Modern day Punjab. Modern day Punjab ਪੰਜਾਬ ਕਦੋਂ? 1966 ਦੇ ਵਿੱਚ ਵੱਡੇ ਮਹਾ-ਪੰਜਾਬ ਦੀ ਛੋਟੀ ਜਿਹੀ ਪੰਜਾਬੀ ਬਣਾ ਦਿੱਤੀ ਗਈ ਸੀ। ਸਰ, ਹੁਣ ਅਸੀਂ ਸਰਦਾਰ ਪ੍ਰਤਾਪ ਸਿੰਘ ਕੈਰੋਂ ਜੀ ਦੀ ਗੱਲ ਕਰ ਰਹੇ ਹਾਂ। ਮੈਂ ਸਮਝਦਾ ਹਾਂ ਕਿ ਜਿੰਨਾ ਉਨ੍ਹਾਂ ਬਾਰੇ ਸੁਣਿਆ ਹੈ, ਇਹ ਸਾਡੇ ਬਚਪਨ ਤੋਂ ਪਹਿਲਾਂ ਵਾਲੀਆਂ ਗੱਲਾਂ ਹਨ, ਪਰ ਮੈਂ ਕੈਰੋਂ ਸਾਹਿਬ ਬਾਰੇ ਦੋ ਮਿੰਟ ਜ਼ਰੂਰ ਗੱਲ ਕਰਾਂਗਾ। ਸਰ, ਐਜੂਕੇਸ਼ਨ ਦੇ ਵਿੱਚ ਪੰਜਾਬ ਐਗਰੀਕਲਚਰ ਯੂਨੀਵਰਸਿਟੀ, ਪੰਜਾਬੀ ਯੂਨੀਵਰਸਿਟੀ (ਉਹ ਇਸ ਯੂਨੀਵਰਸਿਟੀ ਨੂੰ ਕਰਨਾਲ ਲੈ ਕੇ ਜਾਣਾ ਚਾਹੁੰਦੇ ਸਨ ਤਾਂ ਕਿ ਉੱਥੇ ਵੀ ਪੰਜਾਬੀ ਬੋਲਣੀ ਸ਼ੁਰੂ ਹੋ ਸਕੇ), ਕੁਰੂਕਸ਼ੇਤਰ ਯੂਨੀਵਰਸਿਟੀ, ਥਾਪਰ ਕਾਲਜ, 2 ਇੰਜੀਨੀਅਰਿੰਗ ਕਾਲਜ, ਪਾਲੀਟੈਕਨਿਕ undivided Punjab ਦੇ ਹਰ ਜ਼ਿਲ੍ਹੇ ਦੇ ਵਿੱਚ, ਨੈਸ਼ਨਲ ਡੇਅਰੀ ਰਿਸਰਚ ਇੰਸਟੀਚਿਊਟ ਕਰਨਾਲ (1955 ਦੇ ਵਿੱਚ), ਇਹ ਸਭ ਕੈਰੋਂ ਸਾਹਿਬ ਦੀ ਦੇਣ ਹਨ। ਹੈਲਥ ਦੇ ਖੇਤਰ ਦੇ ਵਿੱਚ ਪੀ.ਜੀ.ਆਈ. ਵੀ ਕੈਰੋਂ ਸਾਹਿਬ ਦੀ ਦੇਣ ਹੈ। ਭਾਖੜਾ ਡੈਮ, ਮੇਜਰ ਕਨਾਲ ਸਿਸਟਮ, ਲੈਂਡ

ਕੰਸੋਲੀਡੇਸ਼ਨ (ਮੁਰੱਬੇਬੰਦੀ), ਇੰਡਸਟਰੀ ਦੇ ਵਿੱਚ ਵੇਰਕਾ, ਐਚ.ਐਮ.ਟੀ (ਪਿੰਜੌਰ), ਨੈਸ਼ਨਲ ਫਰਟੀਲਾਈਜ਼ਰ ਨੰਗਲ, ਹੈਵੀ ਵਾਟਰ ਪਲਾਂਟ ਨੰਗਲ, ਫਰੀਦਾਬਾਦ ਇੰਡਸਟਰੀਅਲ ਟਾਊਨਸ਼ਿਪ ਆਦਿ ਸਭ ਕੈਰੋਂ ਸਾਹਿਬ ਦੀ ਹੀ ਦੇਣ ਹਨ। ਉਸ ਇੱਕ ਮਹਾ-ਨਾਇਕ ਨੇ 1956 ਤੋਂ ਲੈ ਕੇ 1964 ਤੱਕ ਅੱਠ ਸਾਲ ਦੇ ਆਪਣੇ ਪੁਲੀਟੀਕਲ ਕੈਰੀਅਰ ਦੇ ਵਿੱਚ ਪੰਜਾਬ ਨੂੰ ਇੰਨਾ ਕੁਝ ਦੇ ਦਿੱਤਾ। ਉਨ੍ਹਾਂ ਦੇ ਜਾਣ ਤੋਂ ਮਗਰੋਂ ਨਿੱਕੀ ਜਿਹੀ ਪੰਜਾਬੀ ਬਣਾ ਦਿੱਤੀ। ਸਰ, 1966 ਤੋਂ ਬਾਅਦ ਇਨ੍ਹਾਂ ਦੀ ਕੀ ਦੇਣ ਹੈ, ਉਹ ਮੈਨੂੰ ਦੱਸ ਦੇਣ? ਉਸ ਤੋਂ ਪਹਿਲਾਂ ਪੰਜਾਬ ਤੇ ਕੋਈ ਕਰਜ਼ਾ ਨਹੀਂ ਸੀ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ**: ਐਲ.ਓ.ਪੀ. ਸਾਹਿਬ ਖੜ੍ਹੇ ਹਨ।

**ਸਰਦਾਰ ਪ੍ਰਤਾਪ ਸਿੰਘ ਬਾਜਵਾ**: ਮੈਂ thankful ਹਾਂ ਛੋਟੇ ਵੀਰ ਦਾ। ਜਿਹੜੀਆਂ ਗੱਲਾਂ ਇਨ੍ਹਾਂ ਨੇ ਕਹੀਆਂ ਹਨ, ਉਨ੍ਹਾਂ ਨਾਲ ਮੈਂ ਪੂਰਾ ਸਹਿਮਤ ਹਾਂ। And he is far sighted. He already had whatever it was in my heart, it was in his mind. ਗਿਆਨੀ ਜ਼ੈਲ ਸਿੰਘ ਜੀ ਨੂੰ ਭੁੱਲ ਗਏ ਹੋ? ਸਾਲ 1972 ਤੋਂ ਸਾਲ 1977 ਤੱਕ? ਜਿਨ੍ਹਾਂ ਨੇ ਪੰਜਾਬ ਨੂੰ ਸ਼ਾਂਤ ਕੀਤਾ, ਉਨ੍ਹਾਂ ਨੂੰ ਤੁਸੀਂ ਭੁੱਲ ਗਏ ਹੋ?

**4.30/ਜਸਪਾਲ/29.6.22/ਰਜਨੀਸ਼**

ਇਹ ਕੰਮ ਨਾ ਕਰੋ, ਇਹ ਨਾ ਕਰੋ। ਅਰੋੜਾ ਸਾਹਿਬ, ਇਹ ਨਾ ਕਰੋ। ਤੁਸੀਂ ਵੀ ਚੰਗਾ ਕੰਮ ਕਰੋ we will be more than happy to help you. (Interruptions)

**ਸ਼੍ਰੀ ਅਮਨ ਅਰੋੜਾ:** ਸਰ, ਮੈਂ ਦੱਸਣਾ ਚਾਹੁੰਦਾ ਹਾਂ... (Interruptions)

**ਮਾਨਯੋਗ ਸਪੀਕਰ :** ਆਪਾਂ ਬਜਟ ਉਤੇ ਬਹਿਸ ਕਰੀਏ। (Interruptions)

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਹਾਂ ਜੀ, ਮੈਂ ਉਹ ਹੀ ਗੱਲ ਕਹਿ ਰਿਹਾ ਹਾਂ। ਇੱਕ ਮਿੰਟ ਅਰੋੜਾ ਸਾਹਿਬ, ਤੁਸੀਂ ਆਪਣੀ ਗੱਲ ਕਰ ਲਈ ਹੈ। We will help you, do not worry, (Interruptions) as a construtive opposition, we will help you, do not worry (Interruptions) ...ਮੇਰੀ ਬੇਨਤੀ ਸੁਣ ਲਵੋ, ਬਤੌਰ ਕੰਸਟ੍ਰਕਟਿਵ ਆਪੋਜੀਸ਼ਨ we will help you, as an elder brother, we are espousing your cause.

**ਮਾਨਯੋਗ ਸਪੀਕਰ :** ਬਾਜਵਾ ਜੀ, ਤੁਹਾਡਾ ਧੰਨਵਾਦ। ਅਮਨ ਜੀ, ਤੁਹਾਡਾ ਕਨਕਲੂਡ ਹੋ ਗਿਆ ਹੈ। (ਵਿਘਨ)(ਸ਼ੋਰ)

**ਸ਼੍ਰੀ ਅਮਨ ਅਰੋੜਾ :** ਸਪੀਕਰ ਸਾਹਿਬ, ਇੱਕ ਮਿੰਟ ਦੇ ਦਿਉ ਜੀ। ਸਰ, ਗੱਲ ਇਹ ਹੈ, ਬਾਜਵਾ ਸਾਹਿਬ ਬਹਿ ਜਾਉ, ਬਹਿ ਜਾਉ, ਇਸ ਤਰ੍ਹਾਂ ਕਿਉਂ ਕਰਦੇ ਹੋ? ਸਪੀਕਰ ਸਾਹਿਬ, ਮੈਂ ਕਨਕਲੂਡ ਹੀ ਕਰ ਰਿਹਾ ਹਾਂ,

ਕਨਕਲੂਡ ਹੀ ਕਰ ਰਿਹਾ ਹਾਂ । ਸਰ, ਮੈਂ ਆਪਣੀ ਗੱਲ ਵਾਈਟ ਪੇਪਰ ਤੋਂ ਸ਼ੁਰੂ ਕੀਤੀ ਸੀ । ਮੈਂ ਵਾਈਟ ਪੇਪਰ ਵਿੱਚ 1980-81 ਤੋਂ ਜ਼ਿਕਰ ਕੀਤਾ ਸੀ ਕਿ ਜਦੋਂ 1000 ਕਰੋੜ ਦਾ ਰੈਵੇਨਿਊ ਸੀ, ਅੱਜ 2,85,000 ਕਰੋੜ ਰੁਪਏ ਦਾ ਹੋ ਗਿਆ । ਸਰ, ਮੈਂ ਤਾਂ ਆਪ ਕੰਪੈਰਜ਼ਿਨ ਕਰ ਰਿਹਾ ਹਾਂ, ਪੰਜਾਬ ਦੇ ਉਹ ਪਹਿਲਾਂ ਵਾਲੇ ਲੀਡਰ ਤੇ ਪੰਜਾਬ ਦੇ ਹੁਣ ਵਾਲੇ ਲੀਡਰ,ਇਨ੍ਹਾਂ ਦੀ ਪੰਜਾਬ ਨੂੰ ਦੇਣ ਕੀ ਹੈ? ਰੇਤ ਮਾਫੀਆ, ਸ਼ਰਾਬ ਮਾਫੀਆ, ਟਰਾਂਸਪੋਰਟ ਮਾਫੀਆ, ਹੋਰ ਪਤਾ ਨਹੀਂ ਕਿਹੜੇ ਕਿਹੜੇ ਮਾਫੀਏ ਹਨ। ਇਸ ਕਰਕੇ ਪੁਰਾਣੇ ਪੰਜਾਬ ਵਿਚ ਬਹੁਤ ਕੱਦਾਵਰ ਸਟੇਟਸਮੈਨ ਸੀ, ਪਰ ਮੁਬਾਰਕਬਾਦ ਇਸ ਗੱਲ ਦੀ ਹੈ ਕਿ ਪੰਜਾਬ ਨੂੰ ਹੁਣ ਦੁਬਾਰਾ ਸਟੇਟਸਮੈਨ ਦੇ ਹੱਥਾਂ ਵਿੱਚ ਆਉਂਦਾ ਜਾ ਰਿਹਾ ਹੈ। ਬਹੁਤ ਬਹੁਤ ਧੰਨਵਾਦ ਜੀ।

**ਮਾਨਯੋਗ ਸਪੀਕਰ :** ਆਨਰੇਬਲ ਵਿੱਤ ਮੰਤਰੀ ਸਾਹਿਬ ਬਹਿਸ ਦਾ ਜਵਾਬ ਦੇਣਗੇ।

**ਵਿੱਤ ਮੰਤਰੀ (ਸਰਦਾਰ ਹਰਪਾਲ ਸਿੰਘ ਚੀਮਾ) :** ਮਾਨਯੋਗ ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ। ਕੱਲ੍ਹ ਪੂਰਾ ਦਿਨ, ਅੱਜ ਕਾਫੀ ਲੰਮੇ ਅਰਸੇ ਤੋਂ ਤੁਸੀਂ ਸਾਰੇ ਮੈਂਬਰ ਸਾਹਿਬਾਨ ਨੂੰ ਸਰਦਾਰ ਭਗਵੰਤ ਸਿੰਘ ਮਾਨ ਜੀ ਦੀ ਸਰਕਾਰ ਦੁਆਰਾ ਵੱਲੋਂ ਪੇਸ਼ ਕੀਤੇ ਪਹਿਲੇ ਬਜਟ ਉਤੇ ਬਹਿਸ ਕਰਨ ਦਾ ਮੌਕਾ ਦੇ ਰਹੇ ਹੋ। ਮਾਨਯੋਗ ਮੈਂਬਰ ਸਾਹਿਬ ਦੁਆਰਾ ਬੜੇ ਵੈਲਿਊਏਬਲ, ਬੜੇ ਅੱਛੇ ਸੁਝਾਅ ਵੀ ਪੇਸ਼ ਕੀਤੇ ਗਏ ਔਰ ਸਰਕਾਰ ਦੀ ਨੁਕਤਾਚੀਨੀ ਵੀ ਕੀਤੀ ਗਈ। ਆਪੋਜ਼ੀਸ਼ਨ ਵੱਲੋਂ ਵੀ ਔਰ ਸਰਕਾਰੀ ਧਿਰ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਬੋਲੇ ਜਿਨ੍ਹਾਂ ਨੇ ਇਸ ਬਜਟ ਦੇ ਹੱਕ ਵਿੱਚ ਕਿਹਾ ਕਿ ਕਿਸ ਤਰ੍ਹਾਂ ਇਹ ਮੌਜੂਦਾ ਬਜਟ ਜਿਹੜਾ ਹੈ ਉਹ ਪੰਜਾਬ ਦੀਆਂ, ਪੰਜਾਬ ਦੇ ਲੋਕਾਂ ਦੀਆਂ ਆਸਾਂ, ਉਮੀਦਾਂ ਉਤੇ ਖਰਾ ਉਤਰਦਾ ਹੈ। ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਜੀ, ਡਾਕਟਰ ਜੀਵਨਜੋਤ ਕੌਰ ਜੀ, ਅਨਮੋਲ ਗਗਨ ਮਾਨ ਜੀ, ਡਾਕਟਰ ਰਾਜ ਕੁਮਾਰ ਚੱਬੇਵਾਲ ਜੀ, ਦਿਨੇਸ਼ ਕੁਮਾਰ ਚੱਢਾ ਜੀ, ਵਿਕਰਮਜੀਤ ਸਿੰਘ ਚੌਧਰੀ ਜੀ, ਸਰਦਾਰ ਸੁਖਪਾਲ ਸਿੰਘ ਖਹਿਰਾ ਜੀ, ਸਰਦਾਰ ਮਨਜੀਤ ਸਿੰਘ ਬਿਲਾਸਪੁਰ ਜੀ, ਪ੍ਰਿੰਸੀਪਲ ਬੁੱਧ ਰਾਮ ਜੀ, ਡਾਕਟਰ ਸੁਖਵਿੰਦਰ ਕੁਮਾਰ ਜੀ ਔਰ ਮੰਤਰੀ ਸਾਹਿਬਾਨ ਦੇ ਵਿਚੋਂ ਸ਼੍ਰੀ ਬ੍ਰਮ ਸ਼ੰਕਰ ਜਿੰਪਾ ਜੀ, ਮੈਂਬਰਪ੍ਰੋਫੈਸਰ ਬਲਜਿੰਦਰ ਕੌਰ ਜੀ, ਡਾ. ਨਛੱਤਰ ਪਾਲ ਜੀ, ਸਰਦਾਰ ਜੈ ਕ੍ਰਿਸ਼ਨ ਸਿੰਘ ਰੋੜੀ ਜੀ, ਸਰਦਾਰ ਹਰਜੋਤ ਸਿੰਘ ਬੈਂਸ, ਮੰਤਰੀ ਜੀ, ਸਰਦਾਰ ਮਨਪ੍ਰੀਤ ਸਿੰਘ ਇਆਲੀ ਜੀ, ਇਨ੍ਹਾਂ ਸਾਰੇ ਮੈਂਬਰ ਸਾਹਿਬਾਨ ਤੋਂ ਇਲਾਵਾ ਅਗਰ ਕੋਈ ਮੈਂਬਰ ਸਾਹਿਬਾਨ ਦਾ ਨਾਂ ਰਹਿ ਗਿਆ ਹੋਵੇ ਤਾਂ ਉਨ੍ਹਾਂ ਤੋਂ ਮੈਂ ਮਾਫੀ ਮੰਗਦਾ ਹਾਂ। ਸਾਰੇ ਮੈਂਬਰ ਸਾਹਿਬਾਨ ਨੇ ਬੜੇ ਅੱਛੇ ਤਰੀਕੇ ਦੇ ਨਾਲ ਪੰਜਾਬ ਦੇ ਇਸ ਬਜਟ ਉਤੇ ਆਪਣੀ ਗੱਲ ਰੱਖੀ। ਮਾਨਯੋਗ ਸਪੀਕਰ ਸਾਹਿਬ, ਸਾਰੇ ਮੈਂਬਰ ਸਾਹਿਬਾਨ ਨੇ ਇਸ ਬਜਟ ਉਤੇ ਬੜੇ ਅੱਛੇ ਤਰੀਕੇ ਨਾਲ ਆਪਣੀ ਗੱਲ ਰੱਖੀ। ਸਭ ਤੋਂ ਪਹਿਲਾਂ ਗੱਲ ਆਈ ਸੀ, ਬੇਸ਼ਕ ਇਸ ਗੱਲ ਦਾ ਜਵਾਬ, ਸਾਡੇ ਟਰਾਂਸਪੋਰਟ ਮਨਿਸਟਰ, ਭੁੱਲਰ ਸਾਹਿਬ ਦੇ ਚੁੱਕੇ ਹਨ ਕਿ ਬੱਸਾਂ ਦਾ ਮਾਮਲਾ ਆਇਆ ਸੀ ਤਾਂ ਉਨ੍ਹਾਂ ਬੱਸਾਂ ਦੀ

ਪੇਮੈਂਟ ਜਿਹੜੀ ਹੈ ਉਹ ਉਸ ਸਮੇਂ 37 ਕਰੋੜ ਰੁਪਏ ਹੋਈ ਸੀ, ਪੁਰਾਣੀ ਸਰਕਾਰ ਦੇ ਸਮੇਂ 37 ਕਰੋੜ ਰੁਪਏ ਹੋਈ ਸੀ ਔਰ ਜਿਹੜੀ ਰਿਮੇਨਿੰਗ ਅਮਾਊਂਟ ਹੈ ਉਹ ਅਸੀਂ ਬਿਲਕੁਲ ਦਿਆਂਗੇ ਔਰ ਪੰਜਾਬ ਸਰਕਾਰ ਦੇਵੇਗੀ, ਪੀ.ਆਰ.ਟੀ.ਸੀ. ਨੂੰ ਕਰਜ਼ਾ ਨਹੀਂ ਲੈਣਾ ਪਵੇਗਾ, ਅਸੀਂ ਇਹ ਦਿਆਂਗੇ।

ਦੂਸਰੀ ਜਿਹੜੀ ਵੱਡੀ ਗੱਲ ਸੀ.ਸੀ.ਐਲ. ਦੀ ਕੀਤੀ ਸੀ। ਸੀ.ਸੀ.ਲਿਮਟ ਦਾ ਮਾਮਲਾ ਪਿਛਲੇ ਪੰਜ ਸਾਲ ਤੋਂ ਜਦੋਂ ਆਪਾਂ ਆਪੋਜ਼ੀਸ਼ਨ ਵਿੱਚ ਸੀ, ਉਦੋਂ ਤੋਂ ਸੁਣਦੇ ਆ ਰਹੇ ਹਾਂ। ਮੈਂ ਉਸ ਦੇ ਬਾਰੇ ਥੋੜ੍ਹਾ ਜਿਹਾ ਸਦਨ ਨੂੰ ਜ਼ਰੂਰ ਦੱਸਾਂਗਾ ਕਿ ਮਾਮਲਾ ਕੀ ਸੀ, ਕੀ ਹੋਇਆ ਕਿਉਂਕਿ ਹਮੇਸ਼ਾ ਹੀ ਫਿਰ ਕਹਿਣਗੇ ਕਿ ਬੋਲਦੇ ਹਨ, ਕਈ ਗੱਲਾਂ ਲੁਕੋ ਲੈਂਦੇ ਹੋ ਤੁਸੀਂ ਪਰ ਅਸੀਂ ਤਾਂ ਜ਼ਰੂਰ ਦੱਸਾਂਗੇ ਕਿਉਂਕਿ ਤੁਹਾਨੂੰ ਤੁਹਾਡਾ ਪਤਾ ਹੀ ਹੈ ਕਿ ਤੁਸੀਂ ਸਾਰੇ ਜਣੇ ਕੀ ਕੀ ਕਰਦੇ ਸੀ । ਤੁਹਾਡੇ ਤੋਂ ਪਹਿਲਾਂ ਦੇ ਜਿਹੜੇ ਤੁਹਾਡੇ ਸਾਥੀ ਸੀ ਉਨ੍ਹਾਂ ਨਾਲ ਤੁਹਾਡੀ ਕੀ ਸਾਂਝ ਸੀ। ਸਰ, 31000 ਕਰੋੜ ਰੁਪਏ ਦੀ ਜਿਹੜੀ ਸੀ.ਸੀ.ਲਿਮਟ ਸੀ, ਜਦੋਂ ਸਾਲਾਨਾ ਜ਼ੀਰੀ ਦੀ ਖਰੀਦ ਹੁੰਦੀ ਸੀ, ਉਸ ਸਮੇਂ ਆਰ.ਬੀ.ਆਈ.ਤੋਂ ਪੈਸੇ ਲਏ ਜਾਂਦੇ ਸੀ ਔਰ ਸਾਰੇ ਕਣਕ ਤੇ ਝੋਨੇ ਦੇ ਚੱਕਰ ਨੂੰ ਸਟੋਰੇਜ ਕਰਨ ਤੋਂ ਬਾਅਦ ਜਿਵੇਂ ਜਿਵੇਂ ਵਿਕਦੀ ਜਾਂਦੀ ਸੀ, ਉਸ ਸਮੇਂ ਦੌਰਾਨ ਅਸੀਂ ਗੌਰਮਿੰਟ ਆਫ ਇੰਡੀਆ ਨੂੰ ਪੈਸੇ ਵਾਪਸ ਕਰਦੇ ਜਾਂਦੇ ਸੀ।

ਬ.ਕ./ਰ.ਕ/29.6.22/4.35

ਅਨਫਾਰਚੁਨੇਟਲੀ 2007 ਤੋਂ ਲੈ ਕੇ 2017 ਤੱਕ, 10 ਸਾਲ ਲਗਾਤਾਰ ਉਸ ਪੈਸੇ ਨੂੰ ਵਾਪਸ ਕਰਨ ਵਿੱਚ ਉਸ ਸਮੇਂ ਦੀ ਸਰਕਾਰ ਨੇ ਮੁਸਤੈਦੀ ਨਹੀਂ ਵਰਤੀ, ਜਿਸ ਕਾਰਨ ਉਹ ਪੈਸਾ ਲਗਾਤਾਰ ਖੜ੍ਹਾ ਰਿਹਾ। ਇਸ ਗੱਲ ਦਾ ਬਹਾਨਾ ਲੱਗਦਾ ਰਿਹਾ ਕਿ ਕਣਕ ਖਰਾਬ ਹੋ ਗਈ, ਜ਼ੀਰੀ ਖਰਾਬ ਹੋ ਗਈ, ਚਾਵਲ ਖਰਾਬ ਹੋ ਗਏ ਸੀ, ਲਗਭਗ 12,000 ਕਰੋੜ ਰੁਪਿਆ ਪ੍ਰਿੰਸੀਪਲ ਅਮਾਊਂਟ ਸੀ ਜਿਸ ਦਾ ਵਿਆਜ 19,000 ਕਰੋੜ ਰੁਪਿਆ ਬਣ ਗਿਆ। ਜਿਸ ਨਾਲ 2017 ਤੋਂ ਬਾਅਦ ਪੁਰਾਣੀ ਸਰਕਾਰ ਅਤੇ ਸਾਡੀ ਸਰਕਾਰ ਦੇ ਸਮੇਂ ਨੂੰ ਮਿਲਾ ਕੇ ਲਗਭਗ 20 ਸਾਲ ਲਈ 31,000 ਕਰੋੜ ਰੁਪਏ ਦੀ ਜ਼ਿੰਮੇਵਾਰੀ ਤੈਅ ਕਰ ਦਿੱਤੀ ਕਿ ਅਸੀਂ ਹਰ ਮਹੀਨੇ ਲਗਭਗ 270 ਕਰੋੜ ਰੁਪਿਆ ਐਕਸਟ੍ਰਾ ਗੌਰਮਿੰਟ ਆਫ ਇੰਡੀਆ ਨੂੰ ਮੋੜਾਂਗੇ। ਮੇਰੇ ਕਹਿਣ ਦਾ ਭਾਵ ਹੈ ਕਿ 2007 ਤੋਂ ਲੈ ਕੇ 2017 ਤੱਕ ਪੰਜਾਬ ਨਾਲ ਇੱਕ ਖੇਡ ਖੇਡੀ ਗਈ, ਕਿਸਾਨ ਨਾਲ ਖੇਡੀ ਗਈ। ਉਸ ਕਿਸਾਨ ਦੀ ਫਸਲ ਨੂੰ ਚੁੱਕਣ ਵਾਲੀ ਜਿਹੜੀ ਪਾਰਟੀ ਨੇ ਕਾਫੀ ਲੰਬਾ ਅਰਸਾ ਰਾਜ ਕੀਤਾ, ਜਿਹੜੇ 5-5, 6-6 ਵਾਰ ਮੁੱਖ ਮੰਤਰੀ ਬਣੇ ਅਤੇ ਕਿਸਾਨ ਦੇ ਨਾਂ ਤੇ ਵੋਟਾਂ ਇਹ ਕਹਿ ਕੇ ਲੈਂਦੇ ਰਹੇ ਕਿ ਅਸੀਂ ਕਿਸਾਨ ਪੱਖੀ ਹਾਂ, ਉਸ ਸਮੇਂ ਦੌਰਾਨ ਹੀ ਪੰਜਾਬ ਦੇ ਕਿਸਾਨ ਦੀ, ਜਿਸ ਤੋਂ ਵੋਟ ਲੈ ਕੇ ਸੱਤਾ ਵਿੱਚ ਆਉਂਦੇ ਸੀ, ਜਿਸ ਤੋਂ ਤਾਕਤ ਲੈ ਕੇ ਸੱਤਾ ਵਿੱਚ

ਆਉਂਦੇ ਸੀ, ਉਸ ਦੀ ਪਿੱਠ ਵਿੱਚ ਬੁਰੀ ਤਰ੍ਹਾਂ ਛੁਰਾ ਖੋਭਿਆ, ਜਿਸ ਕਾਰਨ 56,000 ਕਰੋੜ ਰੁਪਿਆ ਸਾਨੂੰ ਵਾਪਸ ਕਰਨਾ ਪਵੇਗਾ।

**ਸਰਦਾਰ ਮਨਪ੍ਰੀਤ ਸਿੰਘ ਇਆਲੀ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਸ਼੍ਰੋਮਣੀ ਅਕਾਲੀ ਦਲ ਦੀ 1997 ਦੀ ਸਰਕਾਰ ਵੇਲੇ ਸਭ ਤੋਂ ਪਹਿਲਾਂ ਕਿਸਾਨਾਂ ਦੇ ਟਿਊਬਵੈੱਲਾਂ ਦੇ ਬਿਲ ਮਾਫ ਹੋਏ ਹਨ। ਉਸ ਤੋਂ ਬਾਅਦ ਵੀ ਮਾਫ ਹੋਏ ਹਨ ਅਤੇ ਅੱਜ ਤੱਕ ਹੋ ਰਹੇ ਹਨ। ਜੇ ਕਿਤੇ ਅੱਜ ਵੀ ਉਹ ਬਿਲ ਲਾਗੂ ਹੁੰਦੇ ਤਾਂ ਤੁਸੀਂ ਆਪ ਹੀ ਦੇਖ ਲਓ ਕਿ ਅੱਜ ਕਿਸਾਨ ਦਾ ਕੀ ਹਸ਼ਰ ਹੋਣਾ ਸੀ। ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਪਰਕਾਸ਼ ਸਿੰਘ ਬਾਦਲ ਦੀ ਸਰਕਾਰ ਦੀ ਕਿਸਾਨਾਂ ਲਈ, ਕਿਸਾਨੀ ਲਈ ਬਹੁਤ ਵੱਡੀ ਦੇਣ ਹੈ ਕਿ ਟਿਊਬਵੈੱਲਾਂ ਦੇ ਬਿਲ 1997 ਵਿੱਚ ਮਾਫ ਹੋਏ ਸਨ। ਇਸ ਲਈ ਪੰਜਾਬ ਦੀ ਕਿਸਾਨੀ ਦੀ ਤਰੱਕੀ ਲਈ ਸ਼੍ਰੋਮਣੀ ਅਕਾਲੀ ਦਲ ਦਾ ਬਹੁਤ ਵੱਡਾ ਯੋਗਦਾਨ ਹੈ। ਧੰਨਵਾਦ।

**ਵਿੱਤ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਗੱਲ ਬਿਲ ਮਾਫ ਕਰਨ ਦੀ ਨਹੀਂ ਹੋ ਰਹੀ ਸੀ। ਠੀਕ ਹੈ, ਮੈਂਬਰ ਸਾਹਿਬ ਨੇ ਜਵਾਬ ਦਿੱਤਾ ਹੈ, ਇਨ੍ਹਾਂ ਦਾ ਧੰਨਵਾਦ। ਮੈਂ ਸੀ.ਸੀ.ਐਲ ਲਿਮਟ ਦੀ ਗੱਲ ਕਰ ਰਿਹਾ ਸੀ। ਇਹ ਨਹੀਂ ਕਿ ਇੱਕ ਪਾਸੇ ਬਿਲ ਮਾਫ ਕਰ ਦੇਈਏ ਅਤੇ ਦੂਜੇ ਪਾਸੇ ਚੋਰੀ ਕਰ ਲਈਏ ਜਾਂ ਜੇਬ ਵਿਚੋਂ ਕੱਢ ਲਈਏ। ਜੇ ਅਜਿਹਾ ਨਹੀਂ ਹੋਇਆ ਤਾਂ ਕਹਿ ਦਿਓ ਕਿ 31,000 ਕਰੋੜ ਰੁਪਏ ਦੀ ਸੀ.ਸੀ.ਐਲ ਲਿਮਟ ਵਿੱਚ ਘਪਲਾ ਨਹੀਂ ਹੋਇਆ। ਤੁਹਾਡੇ ਸਾਬਕਾ ਮਨਿਸਟਰ ਸਾਹਿਬ ਕਹਿ ਦੇਣ। ਮੇਰੇ ਕਹਿਣ ਦਾ ਭਾਵ ਇਹ ਹੈ ਕਿ ਵੀਹ ਸਾਲਾਂ ਵਿਚੋਂ ਪੰਜ ਸਾਲ ਲੰਘ ਗਏ ਹਨ, 15 ਸਾਲਾਂ ਲਈ ਹੋਰ ਹਰੇਕ ਮਹੀਨੇ 270 ਕਰੋੜ ਗੌਰਮਿੰਟ ਆਫ ਇੰਡੀਆ ਨੂੰ ਮੋੜਨਾ ਪਵੇਗਾ। ਮਾਨਯੋਗ ਸਪੀਕਰ ਸਾਹਿਬ, ਇਹ ਲਗਭਗ 58,000 ਕਰੋੜ ਰੁਪਿਆ ਬਣਦਾ ਹੈ ਅਤੇ ਇਸ ਸਾਲ ਵੀ ਅਸੀਂ 3240 ਕਰੋੜ ਰੁਪਏ ਦੇ ਕਰੀਬ ਮੋੜਾਂਗੇ। ਸਾਡੀ ਸਰਕਾਰ ਨੇ ਸਭ ਤੋਂ ਚੰਗਾ ਕੰਮ ਇਸ ਸੀ.ਸੀ.ਐਲ ਲਿਮਟ ਵਾਸਤੇ ਕੀਤਾ ਹੈ, ਸਰਦਾਰ ਭਗਵੰਤ ਸਿੰਘ ਮਾਨ ਦੀ ਯੋਗ ਅਗਵਾਈ ਵਿੱਚ, ਉਨ੍ਹਾਂ ਨੇ ਸਰਕਾਰ ਵਿੱਚ ਆਉਣ ਸਾਰ ਸਾਨੂੰ ਹਦਾਇਤਾਂ ਜਾਰੀ ਕੀਤੀਆਂ ਕਿ ਇਸ ਵਾਸਤੇ ਕਿਵੇਂ ਨਾ ਕਿਵੇਂ ਪੈਸੇ ਬਚਾਏ ਜਾਣ, ਇਸ ਵਾਸਤੇ ਅਸੀਂ ਗੌਰਮਿੰਟ ਆਫ ਇੰਡੀਆ ਨਾਲ ਗੱਲ ਕੀਤੀ। ਮਾਨਯੋਗ ਸਪੀਕਰ ਸਾਹਿਬ, ਇਹ ਬੜੀ ਇੰਪਾਰਟੈਂਟ ਗੱਲ ਹੈ, ਅਸੀਂ ਆਉਣ ਵਾਲੇ ਸਮੇਂ ਵਿੱਚ ਥੋੜ੍ਹਾ ਥੋੜ੍ਹਾ ਕਰਕੇ ਪੈਸੇ ਬਚਾ ਰਹੇ ਹਾਂ, ਜਿਵੇਂ ਇੱਕ ਚੰਗੀ ਮਾਂ ਪੈਸੇ ਬਚਾ ਕੇ ਰੱਖਦੀ ਹੈ, ਇਸ ਪ੍ਰਕਾਰ ਅਸੀਂ ਕੋਸ਼ਿਸ਼ ਕਰ ਰਹੇ ਹਾਂ। ਸਪੀਕਰ ਸਾਹਿਬ, ਸੀ.ਸੀ.ਐਲ ਲਿਮਟ ਤੇ 8.25 ਫੀਸਦੀ ਵਿਆਜ ਸਾਡੀ ਸਰਕਾਰ ਨੂੰ ਦੇਣਾ ਪੈਂਦਾ ਸੀ। ਮੈਂ ਮੈਂਬਰ ਸਾਹਿਬਾਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਉਹ ਵਿਆਜ ਘਟਾ ਕੇ 7.35 ਫੀਸਦੀ ਲਿਆਂਦਾ ਗਿਆ। (ਥੰਪਿੰਗ) ਇਸ ਨਾਲ ਪੰਜਾਬ ਦਾ ਲਗਭਗ 3000 ਕਰੋੜ ਰੁਪਏ ਦਾ ਫਾਇਦਾ ਹੋਵੇਗਾ।

29.6.2022 Kramjiit Kur, MoniK Sharma 4.40

ਅਸੀਂ ਇਹ ਕੋਸ਼ਿਸ਼ ਕੀਤੀ ਹੈ, ਆਪਣਾ ਯੋਗਦਾਨ ਪਾਇਆ ਹੈ ਕਿਉਂਕਿ ਸਾਨੂੰ ਤਾਂ ਮਾਨ ਸਾਹਿਬ ਦੀ ਹਦਾਇਤ ਹੈ ਕਿ ਜਿੱਥੇ ਕਿਤੇ ਵੀ ਪੈਸਾ ਬਚਦਾ ਹੈ, ਉਸ ਦੇ ਲਈ ਯਤਨ ਕੀਤੇ ਜਾਣ। ਸਰ, ਇਹ ਤਾਂ ਸੀ.ਸੀ.ਐਲ. ਲਿਮਟ ਦੀ ਗੱਲ ਸੀ।

ਮਾਨਯੋਗ ਸਪੀਕਰ ਸਾਹਿਬ, ਇਸ ਤੋਂ ਬਿਨਾਂ ਇੱਥੇ ਪਰ ਕੈਪੀਟਾ ਇਨਕਮ ਦੀ ਗੱਲ ਚੱਲੀ ਸੀ। ਇਹ ਗੱਲ ਬਹੁਤ ਸਾਰੇ ਮੈਂਬਰ ਸਾਹਿਬਾਨ ਨੇ ਉਠਾਈ ਸੀ। ਬਿਲਕੁਲ ਕੋਈ ਸ਼ੱਕ ਨਹੀਂ ਕਿ ਪਿਛਲੇ ਸਮੇਂ ਵਿੱਚ ਪੰਜਾਬ ਦੀ ਪਰ ਕੈਪਿਟਾ ਇਨਕਮ ਵਧੀ ਹੈ ਪਰ ਜੇ ਕੰਪੈਰੇਜਿਨ ਕੀਤਾ ਜਾਵੇ, ਮੈਂ ਦੂਜੀਆਂ ਸਟੇਟਾਂ ਦੇ ਨਾਲ ਇਸ ਦਾ ਕੰਪੈਰੇਜਿਨ ਕੀਤਾ ਸੀ। ਪੰਜਾਬ ਦੀ ਪਿੱਛੇ ਜਿਹੇ ਪਰ ਕੈਪਿਟਾ ਇਨਕਮ 1,28,000 ਤੋਂ ਵਧ ਕੇ 1,67,000 ਹੋ ਗਈ। ਲੇਕਿਨ ਅਸੀਂ ਮੁਕਾਬਲੇ ਦੀ ਗੱਲ ਕੀਤੀ ਸੀ ਕਿ ਕਿਸੇ ਸਮੇਂ ਸਾਡਾ ਪੰਜਾਬ ਇਸ ਵਿੱਚ ਨੰਬਰ ਵਨ ਤੇ ਸੀ। ਮਾਨਯੋਗ ਸਪੀਕਰ ਸਾਹਿਬ, ਤੇਲੰਗਾਨਾ ਸਟੇਟ, ਜਿਹੜਾ ਥੋੜ੍ਹਾ ਅਰਸਾ ਪਹਿਲਾਂ ਹੀ ਹੋਂਦ ਵਿੱਚ ਆਇਆ ਹੈ, ਉਸ ਦੀ ਪਰ ਕੈਪਿਟਾ ਇਨਕਮ 10.76 ਫੀਸਦੀ ਹੈ, ਉਸ ਵਿੱਚ 10.76 ਫੀਸਦੀ ਦਾ ਵਾਧਾ ਹੋ ਰਿਹਾ ਹੈ ਜੀ। ਗੁਜਰਾਤ ਦੀ ਗੱਲ ਕਰੀਏ, 9.06% ਦਾ ਵਾਧਾ ਹੈ, ਸਾਡੇ ਗੁਆਂਢੀ ਸੂਬੇ ਹਰਿਆਣੇ ਵਿੱਚ ਇਹ ਵਾਧਾ 6.40% ਦਾ ਹੈ, ਕੇਰਲਾ 6.72% ਦਾ ਵਾਧਾ ਹੈ, ਹਿਮਾਚਲ ਪ੍ਰਦੇਸ਼ ਵਿੱਚ 6.23 ਫੀਸਦੀ ਦਾ ਵਾਧਾ ਹੈ ਔਰ ਪੰਜਾਬ ਵਿੱਚ ਇਹ 5.45% ਦਾ ਹੈ। ਪੰਜਾਬ 11ਵੇਂ ਨੰਬਰ ਦੇ ਉਤੇ ਹੈ।

---

## WELCOME ANNOUNCEMENT BY THE SPEAKER

**ਮਾਨਯੋਗ ਸਪੀਕਰ:** ਮੈਨੂੰ ਇਸ ਪਵਿੱਤਰ ਸਦਨ ਨੂੰ ਇਹ ਦੱਸਣ ਵਿੱਚ ਮਾਣ ਮਹਿਸੂਸ ਹੋ ਰਿਹਾ ਹੈ ਕਿ ਸ਼੍ਰੀ ਰਾਘਵ ਚੱਢਾ, ਮਾਨਯੋਗ ਮੈਂਬਰ ਪਾਰਲੀਮੈਂਟ, ਰਾਜ ਸਭਾ, ਸਦਨ ਦੀ ਕਾਰਵਾਈ ਦੇਖਣ ਲਈ ਗਵਰਨਰ ਗੈਲਰੀ ਵਿੱਚ ਬੈਠੇ ਹਨ। (ਥੰਪਿੰਗ) ਆਉ, ਅਸੀਂ ਇਨ੍ਹਾਂ ਦਾ ਨਿੱਘਾ ਸਵਾਗਤ ਕਰੀਏ। ਮਾਨਯੋਗ ਮੁੱਖ ਮੰਤਰੀ ਜੀ ਦੇ ਸਤਿਕਾਰਯੋਗ ਮਾਤਾ ਅਤੇ ਹੋਰ ਪਰਿਵਾਰਕ ਮੈਂਬਰਾਂ ਦਾ ਵੀ ਨਿੱਘਾ ਸਵਾਗਤ ਕੀਤਾ ਜਾਂਦਾ ਹੈ ਜੀ। (ਥੰਪਿੰਗ)

---

**ਵਿੱਤ ਮੰਤਰੀ:** ਸਪੀਕਰ ਸਾਹਿਬ, ਇਸ ਤੋਂ ਇਲਾਵਾ ਸਾਡੇ ਮੈਂਬਰ ਸਾਹਿਬਾਨ ਨੇ ਗੱਲ ਕੀਤੀ ਸੀ ਕਿ ਪਿਛਲੇ ਪੰਜ ਸਾਲਾਂ ਦੌਰਾਨ ਸਰਕਾਰ ਕਦੇ ਓਵਰ ਡਰਾਫਟ ਨਹੀਂ ਹੋਈ। ਸਾਡੇ ਪੁਰਾਣੇ ਆਪੋਜ਼ੀਸ਼ਨ ਦੇ ਮੈਂਬਰ ਸਾਹਿਬਾਨ ਨੇ ਗੱਲ ਕੀਤੀ ਸੀ ਜੀ ਕਿ ਸਰਕਾਰ ਕਦੇ ਓਵਰ ਡਰਾਫਟ ਨਹੀਂ ਹੋਈ। ਸਪੀਕਰ ਸਾਹਿਬ, ਮੈਂ ਹਾਊਸ ਨੂੰ ਤੁਹਾਡੇ ਜ਼ਰੀਏ ਦੱਸਣਾ ਚਾਹੁੰਦਾ ਹਾਂ ਕਿ ਸਾਲ 2017-18 ਵਿੱਚ ਜਦੋਂ ਸਰਕਾਰ ਹੋਂਦ ਵਿੱਚ ਆਈ ਹੈ, 365

ਦਿਨਾਂ ਵਿੱਚੋਂ ਲਗਭਗ 100 ਦਿਨ ਸਰਕਾਰ ਓਵਰ ਡਰਾਫਟ ਵਿੱਚ ਰਹੀ ਹੈ। ਸਾਲ 2018-19 ਵਿੱਚ 63 ਦਿਨ ਲਈ ਓਵਰ ਡਰਾਫਟ ਵਿੱਚ ਰਹੀ ਹੈ, ਸਾਲ 2019-20 ਵਿੱਚ 47 ਦਿਨ ਓਵਰ ਡਰਾਫਟ ਰਹੀ। ਉਸ ਤੋਂ ਬਾਅਦ ਦੋ ਸਾਲ ਓਵਰ ਡਰਾਫਟ ਵਿੱਚ ਨਹੀਂ ਰਹੀ, ਅਸੀਂ ਇਹ ਗੱਲ ਵੀ ਮੰਨਦੇ ਹਾਂ। ਪਰ ਲੇਕਿਨ ਉਸ ਤੋਂ ਪਹਿਲਾਂ ਲਗਭਗ 210 ਦਿਨ ਲਈ ਪੁਰਾਣੀ ਸਰਕਾਰ ਓਵਰ ਡਰਾਫਟ ਵਿੱਚ ਰਹੀ ਸੀ। ਹੁਣ ਸਰਕਾਰ ਕੋਈ ਓਵਰ ਡਰਾਫਟ ਵਿੱਚ ਬਿਲਕੁਲ ਨਹੀਂ ਚੱਲ ਰਹੀ। ਇਹ ਸਰਕਾਰ ਬਿਲਕੁਲ smooth ਕੰਮ ਚੱਲ ਰਹੀ ਹੈ।

ਮਾਨਯੋਗ ਸਪੀਕਰ ਸਾਹਿਬ, ਇਸੇ ਤਰ੍ਹਾਂ ਕਾਫ਼ੀ ਸਾਰੇ ਮੈਂਬਰਾਂ ਨੇ ਇਸ ਗੱਲ ਦਾ ਬੜਾ ਜ਼ਿਕਰ ਕੀਤਾ ਕਿ ਜਦੋਂ ਪੰਜਾਬ ਵਿੱਚ 16ਵੀਂ ਵਿਧਾਨ ਸਭਾ ਵਾਸਤੇ ਇਲੈਕਸ਼ਨ ਹੋ ਰਹੀ ਸੀ ਤਾਂ ਸਾਡੇ ਮਾਨਯੋਗ ਸੁਪਰੀਮੋ ਸ਼੍ਰੀ ਅਰਵਿੰਦ ਕੇਜਰੀਵਾਲ ਜੀ, ਦਿੱਲੀ ਦੇ ਮੁੱਖ ਮੰਤਰੀ, ਪੰਜਾਬ ਵਿੱਚ ਪਾਰਟੀ ਦੇ ਕੈਂਡੀਡੇਟਸ ਦੇ ਹੱਕ ਵਿੱਚ ਪ੍ਰਚਾਰ ਕਰਨ ਲਈ ਆਏ ਸੀ। ਉਨ੍ਹਾਂ ਨੇ ਉਦੋਂ ਕਿਹਾ ਸੀ ਕਿ ਪੰਜਾਬ ਵਿੱਚ 20% ਭ੍ਰਿਸ਼ਟਾਚਾਰ ਹੁੰਦਾ ਹੈ। ਇਹ ਗੱਲ ਸਾਡੇ ਆਪੋਜੀਸ਼ਨ ਦੇ ਸਾਰੇ ਸਤਿਕਾਰਯੋਗ ਮੈਂਬਰ ਸਾਹਿਬਾਨ ਨੇ ਬੜੀ ਉੱਚੀ ਅਵਾਜ਼ ਵਿੱਚ, ਬੜੀ ਬੁਲੰਦ ਅਵਾਜ਼ ਵਿੱਚ ਕਹੀ। ਮੈਂ ਮਾਨਯੋਗ ਮੈਂਬਰ ਸਾਹਿਬਾਨ ਨੂੰ ਦੱਸਣਾ ਚਾਹੁੰਦਾ ਹਾਂ, ਸੂਚਿਤ ਕਰਨਾ ਚਾਹੁੰਦਾ ਹਾਂ ਕਿ ਬਿਲਕੁਲ 20% ਭ੍ਰਿਸ਼ਟਾਚਾਰ ਇੱਥੇ ਹੁੰਦਾ ਸੀ। ਇਸ ਦੇ ਵਿੱਚ ਕੋਈ ਸ਼ੱਕ ਨਹੀਂ। ਜਿਨ੍ਹਾਂ ਨੇ ਉਸ ਸਮੇਂ ਭ੍ਰਿਸ਼ਟਾਚਾਰ ਕੀਤਾ, ਜਿਨ੍ਹਾਂ ਲੋਕਾਂ ਨੇ ਉਸ ਸਮੇਂ ਭ੍ਰਿਸ਼ਟਾਚਾਰ ਕੀਤਾ, ਹੌਲੀ ਹੌਲੀ ਉਨ੍ਹਾਂ ਦਾ ਰਸਤਾ ਸਲਾਖਾਂ ਵੱਲ ਵਧ ਰਿਹਾ ਹੈ। (ਥੰਪਿੰਗ) ਉਨ੍ਹਾਂ ਦਾ ਰਸਤਾ ਜੇਲ੍ਹਾਂ ਵੱਲ ਵਧ ਰਿਹਾ ਹੈ। (ਥੰਪਿੰਗ) ਚਿੰਤਾ ਨਾ ਕਰੋ।

29.06.2022/04.45/ਹਰਪ੍ਰੀਤ ਸਿੰਘ/ਮੋਨਿਕਾ ਸ਼ਰਮਾ

ਜਿਨ੍ਹਾਂ ਲੋਕਾਂ ਨੇ ਟਾਈਲਾਂ ਦੇ ਵਿੱਚ, ਜਿਨ੍ਹਾਂ ਲੋਕਾਂ ਨੇ ਟਰਾਂਸਪੋਰਟ ਦੇ ਖੇਤਰ ਵਿੱਚ, ਜਿਨ੍ਹਾਂ ਲੋਕਾਂ ਨੇ ਸੜਕਾਂ ਦੇ ਵਿੱਚ, ਜਿਨਾਂ ਲੋਕਾਂ ਨੇ ਕਿਸੇ ਵੀ ਹੋਰ ਖੇਤਰ ਵਿਚ ਸਰਕਾਰੀ ਪੈਸੇ ਤੋਂ ਵੱਧ ਟੈਂਡਰ ਲਗਾ ਕੇ ਭ੍ਰਿਸ਼ਟਾਚਾਰ ਕੀਤਾ ਹੈ, ਚਾਹੇ ਉਹ ਸਾਬਕਾ ਮੰਤਰੀ ਹੋਣ, ਚਾਹੇ ਬਿਓਰੋਕਰੇਟ ਹੋਣ, ਜਿਹੜੇ ਵੀ ਵਿਅਕਤੀ ਹੋਣ, ਉਨ੍ਹਾਂ ਦੇ ਖਿਲਾਫ ਜਾਂਚ ਬੜੀ ਤੇਜ਼ੀ ਨਾਲ ਹੋ ਰਹੀ ਹੈ। ਉਹ ਚਿੰਤਾ ਨਾ ਕਰਨ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਭ੍ਰਿਸ਼ਟਾਚਾਰ ਦਾ ਇੱਕ ਇੱਕ ਪੈਸਾ ਲੋਕਾਂ ਦੇ ਸਾਹਮਣੇ ਨੰਗਾ ਕਰਾਂਗੇ ਔਰ ਦੱਸਾਂਗੇ। ਮਾਈਨਿੰਗ ਕਰਨ ਵਾਲਾ ਇੱਕ ਵਿਅਕਤੀ ਤਾਂ ਜੇਲ੍ਹ ਵਿਚ ਚਲਾ ਗਿਆ। ਸਾਡਾ ਇੱਕ ਸਾਬਕਾ ਸਤਿਕਾਰਯੋਗ ਮੈਂਬਰ, ਜੋ 15ਵੀਂ ਵਿਧਾਨ ਸਭਾ ਵਿਚ ਸਾਡੇ ਨਾਲ ਬੈਠਾ ਹੁੰਦਾ ਸੀ, ਉਹ ਜੇਲ੍ਹ ਵਿੱਚ ਗਿਆ ਹੈ। ਤੁਹਾਡੇ ਸਾਹਮਣੇ ਹੈ, ਉਸ ਨੇ ਨਜਾਇਜ਼ ਮਾਈਨਿੰਗ ਕੀਤੀ ਹੈ।ਜਿਵੇਂ ਸਾਡੇ ਮੰਤਰੀ ਬੈਂਸ ਜੀ ਨੇ ਦੱਸਿਆ ਹੈ ਕਿ ਪਿਛਲੇ ਲੰਬੇ ਅਰਸੇ ਦੌਰਾਨ ਮਾਈਨਿੰਗ ਵਿਚ ਕੀ ਕੁਝ ਹੋਇਆ, ਪੂਰੇ ਫੈਕਟ ਨਾਲ ਦੱਸਿਆ ਹੈ। ਉਹ ਵੀ ਜਾਂਚ ਚੱਲ ਰਹੀ ਹੈ। ਜਿਹੜੇ ਭ੍ਰਿਸ਼ਟਾਚਾਰੀ ਹੋਣਗੇ, ਉਹ ਅੰਦਰ ਹੋਣਗੇ। ਵੈਸੇ ਕਿਸੇ ਨੂੰ ਡਰਨ ਦੀ ਲੋੜ ਨਹੀਂ ਹੈ ਜਿਵੇਂ ਕੱਲ੍ਹ ਬਾਜਵਾ ਜੀ ਕਹਿੰਦੇ ਸੀ।ਵੈਸੇ ਮੈਂ ਤੁਹਾਡਾ

ਨਾਮ ਨਹੀਂ ਲੈਣਾ ਚਾਹੁੰਦਾ ਸੀ ਪਰ ਮੈਂ ਤੁਹਾਡਾ ਨਾਮ ਲੈ ਲਿਆ, ਹੁਣ ਤੁਸੀਂ ਫਿਰ ਖੜ੍ਹੇ ਹੋ ਜਾਵੋਗੇ। ਤੁਸੀਂ ਕਹਿੰਦੇ ਸੀ ਕਿ ਸਾਨੂੰ ਡਰਾਓ ਨਾ। ਅਸੀਂ ਕਿਸੇ ਨੂੰ ਡਰਾਉਂਦੇ ਨਹੀਂ। ਕਾਨੂੰਨ ਆਪਣਾ ਕੰਮ ਕਰ ਰਿਹਾ ਹੈ। ਮੈਂ ਪਿਛਲੀ ਵਾਰ ਇੱਕ ਮਤਾ ਉਠਾਇਆ ਸੀ। ਜਦੋਂ ਬੱਚਾ ਪੈਦਾ ਹੁੰਦਾ ਹੈ ਤਾਂ ਆਂਗਣਵਾੜੀ ਵਰਕਰ ਉਸ ਦੇ ਘਰ ਜਾ ਕੇ ਉਸ ਬੱਚੇ ਦਾ ਵੇਟ ਕਰਦੇ ਹਨ। ਉਸ ਵੇਟ ਕਰਨ ਵਾਲੀ ਮਸ਼ੀਨ ਦਾ ਮੁੱਲ ਮੈਂ ਬਾਜਵਾ ਜੀ ਤੁਹਾਨੂੰ ਦੱਸਦਾ ਹਾਂ।

**ਮਾਨਯੋਗ ਸਪੀਕਰ:** ਚੀਮਾ ਜੀ, ਮੈਨੂੰ ਦੱਸੋ ਜੀ।

**ਵਿੱਤ ਮੰਤਰੀ:** ਮੁਆਫੀ ਸਪੀਕਰ ਸਾਹਿਬ, ਤੁਹਾਨੂੰ ਦੱਸ ਦਿੰਦਾ ਹਾਂ ਜੀ। (ਹਾਸਾ) ਉਸ ਦਾ ਮੁੱਲ 4 ਹਜ਼ਾਰ ਸੀ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਵਿੱਤ ਮੰਤਰੀ:** ਇਕ ਮਿੰਟ ਮੈਨੂੰ ਗੱਲ ਤਾਂ ਪੂਰੀ ਕਰ ਲੈਣ ਦਿਓ ਜੀ।

**ਮਾਨਯੋਗ ਸਪੀਕਰ:** ਬਾਜਵਾ ਜੀ, ਤੁਹਾਨੂੰ ਤਾਂ ਹਮੇਸ਼ਾ ਹੀ ਚੇਅਰ ਵੱਲੋਂ ਆਨਰ ਕੀਤਾ ਜਾਂਦਾ ਹੈ। ਚੱਲੋ ਦੱਸੋ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਸਪੀਕਰ ਸਾਹਿਬ, ਮੈਂ ਵਿੱਤ ਮੰਤਰੀ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਕਿਸੇ ਨੇ ਤੁਹਾਨੂੰ ਪਾਬੰਦ ਨਹੀਂ ਕੀਤਾ, ਕਿਸੇ ਨੇ ਰੋਕਿਆ ਨਹੀਂ, ਖੁਸ਼ੀ ਨਾਲ ਕਰੋ। But there is a chain, start from down, from bureaucrats also ਇਕੱਲੇ ਰਾਜਨੇਤਾਵਾਂ ਵੱਲ ਨਾ ਆਓ, ਉਹ ਵੀ ਫੜ ਕੇ ਅੰਦਰ ਦਿਓ, ਤਕੜੇ ਹੋ ਕੇ ਕੰਮ ਕਰੋ, ਅਸੀਂ ਤੁਹਾਡਾ ਸਾਥ ਦਿਆਂਗੇ। ਅਸੀਂ ਪਹਿਲੇ ਦਿਨ ਤੋਂ ਕਹਿ ਰਹੇ ਹਾਂ (ਟਰੇਜ਼ਰੀ ਬੈਂਚਿਜ਼ ਵੱਲੋਂ ਵਿਘਨ..ਸ਼ੋਰ) ਇਕ ਮਿੰਟ ਜੀ, ਮੈਨੂੰ ਗੱਲ ਕਰ ਲੈਣ ਦਿਓ, ਤੁਸੀਂ (ਟਰੇਜ਼ਰੀ ਬੈਂਚਿਜ਼ ਵੱਲੋਂ ਇਸ਼ਾਰਾ) ਐਵੇਂ ਨੰਬਰ ਨਾ ਬਣਾਓ, ਤੁਹਾਡੀ ਵਾਰੀ ਅਜੇ ਨਹੀਂ ਆਈ।

**ਮਾਨਯੋਗ ਸਪੀਕਰ:** ਮੈਂ ਮਾਨਯੋਗ ਮੈਂਬਰ ਸਾਹਿਬਾਨ (ਟਰੇਜ਼ਰੀ ਬੈਂਚਿਜ਼ ਨੂੰ ਸੰਬੋਧਨ ਕਰਦੇ ਹੋਏ) ਨੂੰ ਇੱਕ ਬੇਨਤੀ ਕਰਦਾ ਹਾਂ ਕਿ ਇੰਟਰਪਟ ਨਾ ਕਰੋ ਜੀ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਅਸੀਂ ਤਾਂ ਤੁਹਾਨੂੰ ਪਹਿਲੇ ਦਿਨ ਤੋਂ ਕਿਹਾ ਹੈ ਕਿ ਤਕੜੇ ਹੋ ਕੇ ਕੰਮ ਕਰੋ। ਇਹ ਗੱਲ ਵੱਖਰੀ ਹੈ ਕਿ ਹੁਣ ਗਵਰਨਰ ਬਾਕਸ ਵਿਚ ਉਹ ਬੰਦੇ ਆ ਕੇ ਬੈਠੇ ਹਨ, ਜਿਨ੍ਹਾਂ ਨੂੰ ਤੁਸੀਂ ਹਰ ਰੋਜ਼ ਰਿਪੋਰਟ ਕਰਦੇ ਹੋ। ਇਨ੍ਹਾਂ ਨੂੰ ਨਾ ਵੀ ਖੁਸ਼ ਕਰੋ ਤਾਂ ਵੀ ਕੋਈ ਗੱਲ ਨਹੀਂ। ਤੁਸੀਂ ਤਕੜੇ ਹੋ ਕੇ ਕੰਮ ਕਰੋ, ਅਸੀਂ ਤਾਂ ਤੁਹਾਨੂੰ ਪਹਿਲਾਂ ਵੀ ਕਿਹਾ ਹੈ।ਤੁਸੀਂ ਫਿਕਰ ਨਾ ਕਰੋ, we are with you. ਐਵੇਂ ਨੰਬਰ ਨਾ ਬਣਾਓ।

**ਮੁੱਖ ਮੰਤਰੀ (ਬੈਠੇ ਬੈਠੇ):** ਇਹ ਕਿਹੜੀ ਗੱਲ ਹੈ ਜੀ।

**ਮਾਨਯੋਗ ਸਪੀਕਰ:** ਬਾਜਵਾ ਜੀ ਬੈਠੋ। ਚੀਮਾ ਜੀ।

**ਵਿੱਤ ਮੰਤਰੀ:** ਬਾਜਵਾ ਜੀ, ਹਾਊਸ ਦੀ ਮਰਿਆਦਾ ਕਾਇਮ ਰੱਖੋ।

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਦੇ ਬਹੁਤ ਸਾਰੇ ਮੈਂਬਰ ਬਿਨਾ ਇਜਾਜ਼ਤ ਆਪਣੀਆਂ ਸੀਟਾਂ ਤੋਂ ਖੜ੍ਹੇ ਹੋ ਕੇ ਵਿਰੋਧੀ ਧਿਰ ਦੇ ਨੇਤਾ ਸਰਦਾਰ ਪ੍ਰਤਾਪ ਸਿੰਘ ਬਾਜਵਾ ਨਾਲ ਬਹਿਸਣ ਲੱਗ ਪਏ, ਜਿਸ ਕਾਰਨ ਸਦਨ ਵਿਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ:** ਸਾਰੇ ਮਾਨਯੋਗ ਮੈਂਬਰ ਬੈਠੋ, ਆਨਰੇਬਲ ਵਿੱਤ ਮੰਤਰੀ ਜੀ ਬੋਲ ਰਹੇ ਹਨ।

(ਇਸ ਸਮੇਂ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਮੰਤਰੀ ਸਰਦਾਰ ਕੁਲਦੀਪ ਸਿੰਘ ਧਾਲੀਵਾਲ ਅਤੇ ਜਲ ਸਰੋਤ ਮੰਤਰੀ ਸ਼੍ਰੀ ਬ੍ਰਹਮ ਸ਼ੰਕਰ ਜਿੰਪਾ ਸਮੇਤ ਬਹੁਤ ਸਾਰੇ ਮੈਂਬਰ ਆਪਣੀਆਂ ਸੀਟਾਂ ਤੋਂ ਖੜ੍ਹੇ ਹੋ ਕੇ ਵਿਰੋਧੀ ਧਿਰ ਦੇ ਨੇਤਾ ਸਰਦਾਰ ਪ੍ਰਤਾਪ ਸਿੰਘ ਬਾਜਵਾ ਨਾਲ ਬਹਿਸਣ ਲੱਗ ਪਏ, ਜਿਸ ਕਾਰਨ ਸਦਨ ਵਿਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ:** ਮੰਤਰੀ ਜੀ, ਧਾਲੀਵਾਲ ਸਾਹਿਬ, ਬੈਠੋ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ ਸ਼੍ਰੀ ਅਮਨ ਅਰੋੜਾ ਆਪਣੀ ਸੀਟ ਤੋਂ ਖੜ੍ਹੇ ਹੋ ਕੇ ਵਿਰੋਧੀ ਧਿਰ ਦੇ ਨੇਤਾ ਸਰਦਾਰ ਪ੍ਰਤਾਪ ਸਿੰਘ ਬਾਜਵਾ ਨਾਲ ਬਹਿਸ ਰਹੇ ਸਨ, ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤਾ ਗਿਆ।)

**ਮਾਨਯੋਗ ਸਪੀਕਰ:** ਅਮਨ ਜੀ ਬੈਠੋ, ਅਮਨ ਜੀ ਬੈਠੋ।

**ਵਿੱਤ ਮੰਤਰੀ:** ਬਾਜਵਾ ਸਾਹਿਬ, ਮੈਂ ਤੁਹਾਡਾ ਨਾਮ ਲੈ ਕੇ ਰਿਪਲਾਈ ਕਰ ਰਿਹਾ ਹਾਂ।

**ਮਾਨਯੋਗ ਸਪੀਕਰ:** ਸਦਨ ਦੀ ਕਾਰਵਾਈ ਨੂੰ ਅੱਗੇ ਚੱਲਣ ਦਿੱਤਾ ਜਾਵੇ। ਮੈਂ ਸਤਿਕਾਰਯੋਗ ਮੈਂਬਰ ਸਾਹਿਬਾਨ ਨੂੰ, ਮੰਤਰੀ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਬੈਠੋ। ਜੋ ਵੀ ਚੇਅਰ ਦੀ ਇਜਾਜ਼ਤ ਤੋਂ ਬਗੈਰ ਕਿਹਾ ਜਾਂਦਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ। ਬਾਜਵਾ ਜੀ, ਅਮਨ ਜੀ ਬੈਠੋ। ਪਲੀਜ਼ ਬੈਠੋ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਸੁਖਪਾਲ ਸਿੰਘ ਖਹਿਰਾ ਆਪਣੀ ਸੀਟ ਤੋਂ ਖੜ੍ਹੇ ਹੋ ਕੇ ਬੜੇ ਤਲਖ ਲਹਿਜ਼ੇ ਵਿਚ ਆਮ ਆਦਮੀ ਪਾਰਟੀ ਦੇ ਸੀਟਾਂ ਤੇ ਖੜ੍ਹੇ ਮੈਂਬਰਾਂ ਨਾਲ ਬਹਿਸਣ ਲੱਗ ਪਏ। )

**ਮਾਨਯੋਗ ਸਪੀਕਰ:** ਖਹਿਰਾ ਸਾਹਿਬ ਬੈਠੋ। ਹਾਊਸ ਦੇ ਕਿਸੇ ਵੀ ਮਾਨਯੋਗ ਮੈਂਬਰ ਦੇ ਖਿਲਾਫ ਕੋਈ ਵੀ ਗਲਤ ਭਾਸ਼ਾ ਦਾ ਉਪਯੋਗ ਨਾ ਕੀਤਾ ਜਾਵੇ। ਸਾਰੇ ਬੈਠੋ ਜੀ, ਧਾਲੀਵਾਲ ਸਾਹਿਬ ਬੈਠੋ। ਬੈਠੋ, ਬੈਠੋ।

**ਅ.ਕ/ਸ਼.ਜੈ/4.50/29.6.2022**

**Sardar Partap Singh Bajwa:**Why does Shri Aman Arora stand everytime. Who is he?

**Shri Aman Arora**: ਕੀ ਮੈਂ ਆਪਣੀ ਸੀਟ ਤੋਂ ਉੱਠ ਨਹੀਂ ਸਕਦਾ, ਤੁਸੀਂ ਖੜ੍ਹ ਸਕਦੇ ਹੋ, ਕੀ ਮੈਂ ਨਹੀਂ ਖੜ੍ਹ ਸਕਦਾ? I am a Hon'ble Member of the House. (Interruption)

**Mr. Speaker:** He is Hon'ble Member, he can stand and Chair can allow anybody. We have been honouring you a number of times. Chair has been honouring you. Please sit down.

**ਮਾਨਯੋਗ ਸਪੀਕਰ:** ਅਮਨ ਜੀ, ਕੀ ਬਹਿਸ ਨੂੰ ਅੱਗੇ ਚਲਾ ਲਿਆ ਜਾਵੇ? ਧਾਲੀਵਾਲ ਸਾਹਿਬ, ਬੈਠੋ, ਸਾਰੇ ਬੈਠੋ। ਸਾਰੇ ਬੈਠੋ। ਬੈਠੋ। (ਵਿਘਨ)

**ਖੇਡਾਂ ਮੰਤਰੀ (ਸ਼੍ਰੀ ਗੁਰਮੀਤ ਸਿੰਘ ਮੀਤ ਹੇਅਰ) (ਬੈਠੇ ਬੈਠੇ):** ਸਪੀਕਰ ਸਾਹਿਬ, ਇਹ ਚੇਅਰ ਨੂੰ ਡਿਕਟੇਟ ਨਹੀਂ ਕਰ ਸਕਦੇ।

**ਮਾਨਯੋਗ ਸਪੀਕਰ:** ਕੋਈ ਨਹੀਂ ਡਿਕਟੇਟ ਕਰੇਗਾ। Nobody can dictate.

**ਸ਼੍ਰੀ ਅਮਨ ਅਰੋੜਾ:** ਸਪੀਕਰ ਸਹਿਬ, ਮੈਨੂੰ ਇੱਕ ਮਿੰਟ ਬੋਲ ਲੈਣ ਦਿਓ ਜੀ। ਸਪੀਕਰ ਸਹਿਬ, ਇੱਕ ਮਿੰਟ, ਮੇਰੀ ਇੱਕ ਬੇਨਤੀ ਹੈ ਕਿ ਅੱਜ ਤੋਂ 3 ਦਿਨ ਪਹਿਲਾਂ ਵੀ ਤੁਹਾਡੇ ਇੱਕ decision ਬਾਰੇ ਕਿੰਤੂ ਪ੍ਰੰਤੂ ਕੀਤਾ ਗਿਆ ਸੀ। ਅੱਜ ਫਿਰ ਗੈਲਰੀ ਬਾਕਸ ਦੀ ਗੱਲ ਕੀਤੀ ਗਈ ਕਿ ਕੌਣ ਆ ਕੇ ਬੈਠਦਾ ਹੈ ਅਤੇ ਕੌਣ ਆ ਕੇ ਨਹੀਂ ਬੈਠਦਾ? ਤੁਸੀਂ ਕਿਸ ਨੂੰ ਅਲਾਓ ਕਰਦੇ ਹੋ ਤੇ ਕਿਸ ਨੂੰ ਅਲਾਓ ਨਹੀਂ ਕਰਦੇ?Who are they to question that? (Voices of Shame, Shame from Treasury Benches) You are the custodian of the House. Speaker Sahib ਅਸੀਂ ਇਨ੍ਹਾਂ ਦੀ ਇੱਕ ਇੱਕ ਗੱਲ ਦਾ ਜਵਾਬ ਦੇਵਾਂਗੇ ਪਰ ਜੇਕਰ ਇਹ ਸਮਝਦੇ ਹਨ ਕਿ ਇਹ ਰੌਲਾ-ਰੱਪਾ ਪਾ ਕੇ ਸਰਕਾਰ ਨੂੰ ਮੂਹਰੇ ਲਗਾ ਲੈਣਗੇ, ਇਸ ਤਰ੍ਹਾਂ ਨਹੀਂ ਹੋਣਾ ਜੀ। ਇਸ ਤਰ੍ਹਾਂ ਨਹੀਂ ਹੋਣਾ ਜੀ।

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕਈ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਆਪਸ ਵਿੱਚ ਬਹਿਸ ਕਰ ਰਹੇ ਸਨ, ਜਿਸ ਕਰਕੇ ਸਦਨ ਵਿੱਚ ਕਾਫੀ ਸ਼ੋਰ ਸੀ) (ਵਿਘਨ)

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਸਪੀਕਰ ਸਾਹਿਬ, ਮੈਂ ਕਿਸੇ ਦਾ ਨਾਂ ਨਹੀਂ ਲਿਆ ਜੀ।

**ਮਾਨਯੋਗ ਸਪੀਕਰ:** ਬਾਜਵਾ ਜੀ, ਤੁਸੀਂ ਬੈਠੋ। ਤੁਸੀਂ ਬੈਠੋ।

**ਵਿੱਤ ਮੰਤਰੀ:** ਸਪੀਕਰ ਸਾਹਿਬ, ਪੰਜਾਬ ਵਿੱਚ ਬੜੇ ਅਰਸੇ ਤੋਂ corruption ਦਾ ਦੌਰ ਰਿਹਾ ਹੈ। ਬਹੁਤ ਸਾਰੇ ਲੋਕਾਂ ਨੂੰ ਇਸ ਗੱਲ ਤੋਂ ਡਰ ਲੱਗਣਾ ਸੁਭਾਵਿਕ ਹੈ।

**ਮਾਨਯੋਗ ਸਪੀਕਰ:** ਬਾਜਵਾ ਜੀ, ਤੁਸੀਂ ਬੈਠੋ। ਤੁਸੀਂ ਬੈਠੋ। (ਵਿਘਨ) (ਸ਼ੋਰ) ਬਾਜਵਾ ਜੀ, ਤੁਸੀਂ ਬੈਠੋ। ਤੁਸੀਂ ਬੈਠੋ। ਸਾਰੇ ਬੈਠੋ, ਸਾਰੇ ਬੈਠੋ। (ਵਿਘਨ, ਸ਼ੋਰ)

**ਵਿੱਤ ਮੰਤਰੀ:** ਸਪੀਕਰ ਸਾਹਿਬ, ਚਲੋ ਮੈਂ ਤਾਂ ਸਤਿਕਾਰ ਵਜੋਂ ਇਨ੍ਹਾਂ ਦਾ ਨਾਮ ਲੈ ਰਿਹਾ ਸੀ ਪਰ ਹੁਣ ਨਾਮ ਨਹੀਂ ਲੈਂਦੇ।ਜਿਹੜੇ ਇਨ੍ਹਾਂ ਨੇ ਪੁਆਇੰਟ ਰੇਜ਼ ਕੀਤੇ ਸਨ ਮੈਂ ਉਨ੍ਹਾਂ ਦਾ ਜਵਾਬ ਦੇ ਰਿਹਾ ਹਾਂ, ਮੈਂ ਨਾਮ ਨਹੀਂ ਲੈਂਦਾ, ਆਪਣੇ ਆਪ ਸਮਝ ਜਾਇਓ ਜਿਸ ਦਾ ਵੀ ਆ ਗਿਆ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)। ਹੁਣ ਆਪੇ ਸਮਝ ਲੈਣਾ। ਮੈਂ ਕਹਿਣਾ ਚਾਹੁੰਦਾ ਹਾਂ ਕਿ ਪਿਛਲੀ ਸਰਕਾਰ ਦੌਰਾਨ ਇੱਕ ਵੇਟ ਮਸ਼ੀਨ (ਬੱਚਿਆਂ ਦੀ) ਖਰੀਦੀ ਗਈ ਸੀ, ਉਸ ਦਾ ਲਗਭਗ 4200 ਰੁਪਏ ਤੋਂ ਲੈ ਕੇ 4500 ਰੁਪਏ ਰੇਟ ਸੀ। ਪਰ ਉਸ ਸਮੇਂ ਦੇ ਜਿਹੜੇ ਸਤਿਕਾਰਯੋਗ ਮਨਿਸਟਰ ਜਾਂ ਅਫਸਰ ਸਾਹਿਬ ਸਨ ਉਨ੍ਹਾਂ ਨੇ ਡਬਲ ਰੇਟ ਤੇ ਇਹ ਮਸ਼ੀਨ ਖਰੀਦੀ, ਇਸ ਨੂੰ ਭ੍ਰਿਸ਼ਟਾਚਾਰ ਨਾ ਕਹੀਏ ਤਾਂ ਕੀ ਕਹੀਏ? (ਟਰੇਜ਼ਰੀ ਬੈਂਚਿਜ਼ ਵੱਲੋਂ ਸ਼ੇਮ ਸ਼ੇਮ ਦੀਆਂ ਅਵਾਜ਼ਾਂ) ਹੁਣ ਤੁਸੀਂ ਕਿਉਂ ਡਰਦੇ ਹੋ?

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕਈ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਆਪਸ ਵਿੱਚ ਜ਼ੋਰ ਜ਼ੋਰ ਦੀ ਬਹਿਸ ਕਰ ਰਹੇ ਸਨ, ਜਿਸ ਕਰਕੇ ਸਦਨ ਵਿੱਚ ਕਾਫੀ ਸ਼ੋਰ ਸੀ) (ਵਿਘਨ)

**ਮਾਨਯੋਗ ਸਪੀਕਰ:**ਬਾਜਵਾ ਸਾਹਿਬ,ਕਿਰਪਾ ਕਰਕੇ ਤੁਸੀਂ ਹਰੇਕ ਗੱਲ ਤੇ ਨਾ ਖੜ੍ਹਿਆ ਕਰੋ। ਤੁਸੀਂ ਚੀਮਾ ਜੀ ਦੀ ਗੱਲ ਕਿਉਂ ਨਹੀਂ ਸੁਣਦੇ? ਬਾਜਵਾ ਜੀ, ਤੁਸੀਂ kindly ਨੋਟ ਕਰ ਲੈਣਾ। ਜੇ ਕੁਝ ਕਹਿਣਾ ਹੋਇਆ ਤਾਂ ਤੁਹਾਡੇ ਤੋਂ ਕਹਾ ਦਿਆਂਗੇ। ਤੁਸੀਂ ਨੋਟ ਕਰ ਲੈਣਾ। ਬੈਠ ਜਾਓ।

**ਵਿੱਤ ਮੰਤਰੀ:** ਸਪੀਕਰ ਸਾਹਿਬ, ਕਰਜ਼ੇ ਦੀ ਗੱਲ ਚੱਲੀ ਹੈ ਕਿ ਕਰਜ਼ਾ ਕਿੰਨਾ ਲਿਆ ਹੈ। ਬਹੁਤ ਸਾਰੇ ਬੰਦਿਆਂ ਨੇ ਆਪਣਾ valid point raise ਕੀਤਾ ਹੈ।

4.55 / 29.06.2022 ਤਰਲੋਚਨ ਸਿੰਘ / ਸ਼ੁਭਮ ਜੈਨ

ਮੈਂ ਪੰਜਾਬ ਦੇ ਮੌਜੂਦਾ ਹਾਲਾਤਾਂ ਬਾਰੇ ਦੱਸਣਾ ਚਾਹੁੰਦਾ ਹਾਂ। ਜ਼ਿਆਦਾ ਪਿੱਛੇ ਦੀ ਗੱਲ ਕਰਾਂਗੇ ਤਾਂ ਬਹੁਤ ਸਮਾਂ ਲੱਗ ਜਾਵੇਗਾ। 2020-21 ਵਿੱਚ 42386 ਕਰੋੜ ਦਾ ਕਰਜ਼ਾ। 2021-22 ਵਿੱਚ 41083 ਕਰੋੜ ਰੁਪਏ ਦਾ ਕਰਜ਼ਾ। ਅਸੀਂ ਇਲੈਕਸ਼ਨ ਦੌਰਾਨ ਕਿਹਾ ਸੀ ਅਤੇ ਪੰਜਾਬ ਅਤੇ ਪੰਜਾਬੀਆਂ ਨਾਲ ਵਾਅਦਾ ਵੀ ਕੀਤਾ ਸੀ ਕਿ ਪੰਜਾਬ ਦਾ ਕਰਜ਼ਾ ਘਟਾਵਾਂਗੇ, ਖਤਮ ਕਰਨ ਦਾ ਯਤਨ ਕਰਾਂਗੇ। ਇੰਨੇ ਸਾਲਾਂ ਦਾ ਚੜ੍ਹਿਆ ਕਰਜ਼ਾ ਰਾਤੋ ਰਾਤ

ਤਾਂ ਉਤਰ ਨਹੀਂ ਸਕਦਾ। ਉਸ ਲਈ ਜਿਹੜੀਆਂ ਪਹਿਲਕਦਮੀਆਂ ਹਨ, ਜਿਹੜੇ ਪੰਜਾਬ ਸਰਕਾਰ ਦੇ ਕਦਮ ਹਨ, ਸਰਦਾਰ ਭਗਵੰਤ ਮਾਨ ਜੀ ਦੀ ਅਗਵਾਈ ਵਿੱਚ ਅਸੀਂ ਕਦਮ ਪੁੱਟ ਰਹੇ ਹਾਂ। ਬੇਸ਼ੱਕ ਸਾਡੀ borrowing limit 55000 ਕਰੋੜ ਰੁਪਏ ਹੈ ਪਰ ਮੈਂ ਇਸ ਹਾਊਸ ਵਿੱਚ ਦੱਸਣਾ ਚਾਹੁੰਦਾ ਹਾਂ ਕਿ ਅਸੀਂ 35000 ਕਰੋੜ ਤੋਂ ਵੱਧ ਦਾ ਕਰਜ਼ਾ ਨਹੀਂ ਲਵਾਂਗੇ। (ਥੰਪਿੰਗ) ਪਰ ਇਸ ਦੇ ਨਾਲ ਹੀ ਅਸੀਂ 36000 ਕਰੋੜ ਰੁਪਿਆ ਵਾਪਸ ਵੀ ਕਰਾਂਗੇ। (ਟਰੇਜ਼ਰੀ ਬੈਂਚਿਜ਼ ਵੱਲੋਂ ਜ਼ੋਰਦਾਰ ਥੰਪਿੰਗ) ਜੇਕਰ ਅਸੀਂ 35000 ਕਰੋੜ ਕਰਜ਼ਾ ਲਵਾਂਗੇ ਤਾਂ ਅਸੀਂ 36000 ਕਰੋੜ ਰੁਪਏ ਵਾਪਸ ਵੀ ਕਰਾਂਗੇ। ਮੈਂ ਫਿਰ ਤੋਂ ਰਿਪੀਟ ਕਰ ਰਿਹਾ ਹਾਂ ਕਿ ਸਾਡੀ borrowing limit ਜ਼ਿਆਦਾ ਹੈ ਪਰ ਫਿਰ ਵੀ ਅਸੀਂ ਘਟਾ ਰਹੇ ਹਾਂ ਕਿਉਂਕਿ ਅਸੀਂ ਚਾਹੁੰਦੇ ਹਾਂ ਕਿ ਅਸੀਂ ਕਰਜ਼ਾ ਮੋੜੀਏ ਅਤੇ ਘਟਾਈਏ।

ਇਸੇ ਤਰ੍ਹਾਂ ਬਹੁਤ ਸਾਰੇ ਮੈਂਬਰ ਸਾਹਿਬਾਨ ਨੇ ਖਾਸ ਕਰਕੇ ਇਆਲੀ ਜੀ ਨੇ ਵੀ ਕਿਹਾ ਸੀ। ਮਾਫ ਕਰਨਾ ਸਪੀਕਰ ਸਾਹਿਬ, ਫਿਰ ਤੋਂ ਨਾਮ ਲਿਆ ਗਿਆ ਹੈ। ਮੈਂਬਰ ਖੜ੍ਹੇ ਹੋ ਕੇ ਟਾਈਮ ਵੇਸਟ ਕਰ ਦਿੰਦੇ ਹਨ। ਅੱਜ ਵੀ ਸਤਿਕਾਰਯੋਗ ਮੈਂਬਰ ਸਾਹਿਬਾਨ ਵੱਲੋਂ ਬੋਲਿਆ ਗਿਆ ਕਿ 10000 ਕਰੋੜ ਰੁਪਏ ਤੋਂ ਉਪਰ ਦਾ ਕਰਜ਼ਾ ਹੈ। ਕਈ ਵਾਰ ਆਪਾਂ ਗਲਤ ਆਂਕਲਣ ਕਰ ਲੈਂਦੇ ਹਾਂ ਜਾਂ ਗਲਤ ਬੋਲਿਆ ਜਾਂਦਾ ਹੈ। ਹੁਣ ਤੱਕ ਸਰਕਾਰ ਨੇ 8000 ਕਰੋੜ ਦਾ ਕਰਜ਼ਾ ਲਿਆ ਹੈ ਅਤੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਪੁਰਾਣਾ ਕਰਜ਼ਾ ਲਿਆ ਗਿਆ ਸੀ ਉਸ ਦੀ ਕਿੰਨੀ ਸਰਵਿਸ ਕੀਤੀ ਹੈ, ਕਿੰਨਾ ਮੋੜਿਆ ਗਿਆ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ 10500 ਕਰੋੜ ਰੁਪਿਆ ਮੋੜਿਆ ਗਿਆ ਹੈ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) 2500 ਕਰੋੜ ਰੁਪਿਆ ਪਹਿਲੇ ਤਿੰਨ ਮਹੀਨਿਆਂ ਵਿੱਚ ਵੱਧ ਮੋੜਿਆ ਗਿਆ ਹੈ। (ਥੰਪਿੰਗ)

ਸਪੀਕਰ ਸਾਹਿਬ, ਇੱਕ Consolidated Sinking Fund ਹੈ, ਉਸ ਵਿੱਚ ਵੀ ਅਸੀਂ 1000 ਕਰੋੜ ਰੁਪਿਆ ਵਾਧੂ ਜੋੜਿਆ ਹੈ। ਪਿਛਲੇ 21 ਸਾਲਾਂ ਵਿੱਚ ਸਿਰਫ 3000 ਕਰੋੜ ਰੁਪਿਆ ਜੋੜਿਆ ਗਿਆ ਹੈ ਅਤੇ ਸਾਡੀ ਸਰਕਾਰ ਨੇ, ਮਾਨ ਸਾਹਿਬ ਦੀ ਅਗਵਾਈ ਵਿੱਚ ਸਿਰਫ ਤਿੰਨ ਮਹੀਨਿਆਂ ਵਿੱਚ 1000 ਕਰੋੜ ਰੁਪਿਆ ਪਾਇਆ ਗਿਆ ਹੈ। (ਥੰਪਿੰਗ) ਇਹ ਸਰਕਾਰ ਦੀ ਬਹੁਤ ਵੱਡੀ ਪ੍ਰਾਪਤੀ ਹੈ। (ਥੰਪਿੰਗ)

ਇਸੇ ਤਰ੍ਹਾਂ ਬਹੁਤ ਸਾਰੇ ਮੈਂਬਰ ਸਾਹਿਬਾਨ ਨੇ ਐਕਸਾਈਜ਼ ਪਾਲਿਸੀ ਬਾਰੇ ਸਵਾਲ ਕੀਤਾ ਸੀ। ਇਨ੍ਹਾਂ ਨੂੰ ਵੈਲਕਮ ਕਰਨਾ ਚਾਹੀਦਾ ਸੀ, ਸਵਾਗਤ ਕਰਨਾ ਚਾਹੀਦਾ ਸੀ।ਅਸੀਂ ਸਰਕਾਰ ਦਾ ਮਾਲੀਆ ਵਧਾਉਣ ਲਈ ਯਤਨ ਕਰ ਰਹੇ ਹਾਂ ਪਰ ਅਫਸੋਸ ਇੱਥੇ ਕਿਹਾ ਗਿਆ ਕਿ ਹਾਈ ਕੋਰਟ ਵਿੱਚ ਸਟੇਅ ਹੋ ਗਈ। ਮਾਨ ਸਾਹਿਬ, ਬੜੀ ਹੈਰਾਨੀ ਦੀ ਗੱਲ ਹੈ ਕਿ ਜਦੋਂ ਇਲੈਕਸ਼ਨ ਹੋ ਰਹੀ ਸੀ ਤਾਂ ਸਾਰੇ ਮਾਨਯੋਗ ਸੱਜਣ ਉਸ ਸਮੇਂ ਧਰਨੇ ਲਗਾ ਰਹੇ ਸਨ। ਜਦੋਂ ਇਲੈਕਸ਼ਨ ਹੋ ਗਈ ਤਾਂ ਸਾਰੇ ਹੀ ਚਲੇ ਗਏ। ਇਲੈਕਸ਼ਨ ਓਵਰ ਹੋਣ ਤੋਂ ਬਾਅਦ ਸਾਰੇ ਹੀ

ਚਲੇ ਗਏ। ਇਸ ਤੋਂ ਅੰਦਾਜ਼ਾ ਲਗਾ ਲਉ ਕਿ ਕੀ ਹੋ ਰਿਹਾ ਸੀ। ਇਸ ਹਾਊਸ ਵਿੱਚ ਮੈਂ ਦੱਸਦਾ ਹਾਂ ਕਿ ਕੀ ਹੋ ਰਿਹਾ ਸੀ। ਸਪੀਕਰ ਸਾਹਿਬ, ਬਿਡਿੰਗ ਕਰਨ ਦੀ ਪ੍ਰਕਿਰਿਆ, ਅਲਾਟਮੈਂਟ ਕਰਨ ਦੀ ਪ੍ਰਕਿਰਿਆ ਜਾਰੀ ਹੈ ਅਤੇ ਸਕਸੈਸਫੁੱਲ ਬਿਡਿੰਗ ਹੋ ਰਹੀ ਹੈ ਅਤੇ ਇਸ ਤੋਂ ਸਾਨੂੰ 9600 ਕਰੋੜ ਰੁਪਿਆ ਆਉਣ ਦਾ ਅਨੁਮਾਨ ਹੈ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਜਿਹੜਾ ਕਿ ਪਿਛਲੇ ਸਾਲ ਸਿਰਫ 6200 ਕਰੋੜ ਰੁਪਿਆ ਸੀ।

ਸ਼ਰਾਬ ਦੀ ਸਮਗਲਿੰਗ। ਪੁਰਾਣੇ ਸਮਿਆਂ ਵਿੱਚ ਕੁਝ ਸਤਿਕਾਰਯੋਗ ਸੱਜਣਾਂ ਨੇ, ਜਿਹੜੇ ਕਿ ਇਸ ਹਾਊਸ ਦੇ ਮੈਂਬਰ ਨਹੀਂ ਰਹੇ, ਉਨ੍ਹਾਂ ਨੇ ਕੀ ਕੀਤਾ ਸੀ ਕਿ ਸਾਡੀਆਂ ਜਿਹੜੀਆਂ ਸਰਹੱਦਾਂ ਹਰਿਆਣਾ ਨਾਲ ਲੱਗਦੀਆਂ ਸਨ, ਚੰਡੀਗੜ੍ਹ ਤੋਂ ਲੈ ਕੇ ਗੋਲ-ਗੋਲ, ਪ੍ਰਧਾਨ ਜੀ ਨੂੰ ਪਤਾ ਹੈ, ਗੋਲ-ਗੋਲ ਕਰਕੇ ਪੂਰੇ ਬਾਰਡਰ ਵਾਲੇ ਠੇਕੇ ਲੈ ਲਏ। ਠੇਕੇ ਲੈ ਕੇ ਹਰਿਆਣੇ ਵਾਲੀ ਸ਼ਰਾਬ ਪੰਜਾਬ ਵਿੱਚ ਵੇਚੀ ਗਏ, ਇਸੇ ਕਰਕੇ ਲੋਕਾਂ ਨੇ ਤੁਹਾਡੇ ਸਾਥੀ ਨੂੰ ਸਬਕ ਸਿਖਾ ਦਿੱਤਾ ਅਤੇ ਉਹ ਇਸ ਹਾਊਸ ਵਿੱਚ ਨਹੀਂ ਆਏ। (ਥੰਪਿੰਗ) ਤਾਂ ਹੀ ਉਹ ਬੰਦੇ ਹਾਊਸ ਵਿੱਚ ਨਹੀਂ ਆਏ ਕਿਉਂਕਿ ਉਹ ਖੁਦ ਹਰਿਆਣਾ ਦੀ ਸ਼ਰਾਬ ਲਿਆ ਕੇ ਵੇਚਦੇ ਸੀ।

ਮ/ਹ.ਸ./ 5.00/ 29.06.2022 1.

ਮੇਰੇ ਕਹਿਣ ਦਾ ਭਾਵ ਹੈ ਕਿ ਜੋ ਲੋਕ ਪੰਜਾਬ ਵਿੱਚ ਸ਼ਰਾਬ ਦਾ ਮਾਫੀਆ ਚਲਾ ਰਹੇ ਸੀ, ਉਨ੍ਹਾਂ ਦੇ ਦਿਨ ਹੁਣ ਮੁੱਕ ਗਏ ਹਨ, ਖਤਮ ਹੋ ਚੁੱਕੇ ਹਨ। ਇਸੇ ਗੱਲ ਕਰਕੇ ਪੰਜਾਬ ਦਾ ਮਾਲੀਆ 6200 ਕਰੋੜ ਰੁਪਏ ਤੋਂ 9600 ਕਰੋੜ ਰੁਪਏ ਹੋ ਰਿਹਾ ਹੈ। (ਥੰਪਿੰਗ)

ਮਾਨਯੋਗ ਸਪੀਕਰ ਸਾਹਿਬ, ਸਾਡੇ ਸਤਿਕਾਰਯੋਗ ਮੈਂਬਰ ਸਾਹਿਬਾਨ ਨੇ ਗੱਲ ਕੀਤੀ ਸੀ ਕਿ Tax Intelligence Unit ਲੋਕਾਂ ਨੂੰ ਪਰੇਸ਼ਾਨ ਕਰੇਗਾ, ਇਹ ਸਿਰਫ ਉਨ੍ਹਾਂ ਲੋਕਾਂ ਨੂੰ ਪਰੇਸ਼ਾਨ ਕਰੇਗਾ ਜਿਹੜੇ ਟੈਕਸ ਦੀ ਚੋਰੀ ਕਰਦੇ ਹਨ ਔਰ ਇਸ ਵਿੱਚ ਕੋਈ ਇੰਸਪੈਕਟਰ ਨਹੀਂ ਜਾਵੇਗਾ। ਸਿਰਫ ਸੰਚਾਰ ਦੇ ਮਾਧਿਅਮ ਰਾਹੀਂ, ਟੈਕਨੀਕਲ ਮੈਥਡ ਰਾਹੀਂ ਅਸੀਂ ਚੋਰੀ ਫੜਾਂਗੇ। ਇਸ ਨਾਲ ਇਹ ਫਾਇਦਾ ਹੋਵੇਗਾ ਕਿ ਜਿਹੜੇ ਜੀ.ਐਸ.ਟੀ. ਦੇ ਪੈਸੇ ਸਰਕਾਰ ਕੋਲ ਆਉਣੇ ਚਾਹੀਦੇ ਹਨ ਜੋ ਕਿ ਅਜੇ ਚੋਰਾਂ ਕੋਲ ਜਾ ਰਹੇ ਹਨ, ਉਹ ਸਰਕਾਰ ਕੋਲ ਆਉਣਗੇ। ਸੋ, ਸਿਰਫ ਚੋਰਾਂ ਨੂੰ ਡਰਨ ਦੀ ਜ਼ਰੂਰਤ ਹੈ, ਹੋਰ ਕਿਸੇ ਨੂੰ ਡਰਨ ਦੀ ਲੋੜ ਨਹੀਂ ਹੈ। (ਥੰਪਿੰਗ) ਸਰ, ਮੈਂ ਜਿਹੜੇ ਟੈਕਨੀਕਲ ਯੂਨਿਟ ਦੀ ਗੱਲ ਕਰ ਰਿਹਾ ਹਾਂ, ਇਹ ਪਹਿਲਾਂ ਹੀ ਹਿਮਾਚਲ ਪ੍ਰਦੇਸ਼ ਵਿੱਚ, ਆਂਧਰਾ ਪ੍ਰਦੇਸ਼, ਛੱਤੀਸਗੜ੍ਹ, ਉਤਰਾਖੰਡ ਵਿੱਚ ਬੜਾ ਸਕਸੈਸਫੁੱਲ ਚੱਲ ਰਿਹਾ ਹੈ ਤੇ ਅਸੀਂ ਪੰਜਵੀਂ ਸਟੇਟ ਹਾਂ ਜਿਸ ਨੇ ਇਸ ਵੱਲ ਕਦਮ ਪੁੱਟਿਆ ਹੈ।

ਜਦੋਂ GST regime ਆਈ ਸੀ ਜਿਹੜੀ ਕਿ ਕੱਲ੍ਹ ਖਤਮ ਹੋ ਰਹੀ ਹੈ, ਸਾਡੇ ਮੈਂਬਰ ਇਤਰਾਜ਼ ਕਰਨਗੇ ਕਿ ਮੈਂ ਅੱਜ ਉਸ regime ਵਿੱਚ ਪੰਜਾਬ ਦੀ ਗੱਲ ਕਰਕੇ ਆਇਆ ਹਾਂ ਕਿ ਇਹ ਕੰਪਨਸੇਸ਼ਨ ਆਉਣ ਵਾਲੇ

ਪੰਜ ਸਾਲਾਂ ਲਈ ਵਧਣਾ ਚਾਹੀਦਾ ਹੈ। ਬਹੁਤ ਸਾਰੇ ਸਟੇਟਾਂ ਨੇ ਆਪਣੀ ਇਨਕਮ ਨਹੀਂ ਵਧਾਈ ਹੈ। ਹੁਣ ਦੇਖਦੇ ਹਾਂ ਕਿ ਭਾਰਤ ਸਰਕਾਰ ਕੀ ਫੈਸਲਾ ਕਰਦੀ ਹੈ। ਮਾਨਯੋਗ ਮੁੱਖ ਮੰਤਰੀ ਸਾਹਿਬ ਵੀ ਸਾਡੇ ਨਾਲ ਸੀ ਤੇ ਇਨ੍ਹਾਂ ਨੇ ਵੀ ਭਾਰਤ ਸਰਕਾਰ ਦੇ ਵਿੱਤ ਮੰਤਰੀ ਜੀ ਨਾਲ ਗੱਲ ਕੀਤੀ ਹੈ ਕਿ ਇਹ ਕੰਪਨਸੇਸ਼ਨ ਵਧਾਇਆ ਜਾਵੇ ਤੇ ਹੁਣ ਦੇਖਣਾ ਹੈ ਕਿ ਭਾਰਤ ਸਰਕਾਰ ਕੀ ਫੈਸਲਾ ਲੈਂਦੀ ਹੈ। ਜਦੋਂ ਇਹ regime ਸ਼ੁਰੂ ਹੋਈ ਸੀ ਤਾਂ ਪੁਰਾਣੇ ਮਾਨਯੋਗ ਵਿੱਤ ਮੰਤਰੀ ਸਾਹਿਬ ਉਸ ਦੇ ਮੈਂਬਰ ਸੀ ਤੇ ਉਦੋਂ ਇਹ ਫੈਸਲਾ ਹੋਇਆ ਸੀ ਕਿ ਸਟੇਟਾਂ ਆਪਣੇ ਐਫਰਟ ਕਰਨਗੀਆਂ ਕਿ 14% ਆਪਣੀ ਇਨਕਮ ਹਰ ਇੱਕ ਸਾਲ ਵਧਾਈ ਜਾਵੇ।

---

## WELCOME ANNOUNCEMENT BY THE SPEAKER

**ਮਾਨਯੋਗ ਸਪੀਕਰ:** ਮੈਨੂੰ ਹਾਊਸ ਨੂੰ ਇਹ ਦੱਸਦਿਆਂ ਬੜੀ ਖੁਸ਼ੀ ਹੋ ਰਹੀ ਹੈ ਕਿ ਸਾਡੇ ਪੰਜਾਬ ਦੇ ਬਹੁਤ ਹੀ ਉੱਘੇ ਗੀਤਕਾਰ ਸਰਦਾਰ ਬਾਬੂ ਸਿੰਘ ਮਾਨ ਜੀ, ਜਿਨ੍ਹਾਂ ਨੂੰ ਮਾਨ ਮਰਾੜਾਂ ਵਾਲਾ ਵੀ ਕਿਹਾ ਜਾਂਦਾ ਹੈ, ਉਹ ਇੱਥੇ ਗਵਰਨਗਰ ਬਾਕਸ ਵਿੱਚ ਹਾਜ਼ਰ ਹਨ, ਆਓ ਉਨ੍ਹਾਂ ਦਾ ਵੈੱਲਕਮ ਕਰੀਏ। (ਥੰਪਿੰਗ)

---

## RESUMPTION OF GENERAL DISCUSSION ON BUDGET ESTIMATES FOR THE YEAR 2022-23

**ਵਿੱਤ ਮੰਤਰੀ:** ਇਹ GST regime ਪੰਜ ਸਾਲ ਚੱਲਣੀ ਸੀ ਤੇ ਜਦੋਂ ਇਸ ਵਿਸ਼ੇ ਤੇ ਗੱਲ ਚਲ ਰਹੀ ਸੀ ਤਾਂ ਉਸ ਸਮੇਂ ਸਾਡੇ ਜਿੰਨੇ ਵੀ ਦੇਸ਼ ਦੇ ਪੁਰਾਣੇ ਮਾਨਯੋਗ ਵਿੱਤ ਮੰਤਰੀ ਸਾਹਿਬ ਸਨ, ਉਨ੍ਹਾਂ ਸਭ ਨੇ ਵਾਅਦਾ ਕੀਤਾ ਸੀ ਕਿ ਅਸੀਂ ਆਪਣੇ ਟੈਕਸ ਵਿੱਚ 14% ਇਜ਼ਾਫਾ ਕਰਾਂਗੇ ਔਰ ਭਾਰਤ ਸਰਕਾਰ ਨੇ ਇਸ ਗੱਲ ਦੀ ਐਸ਼ੋਰੈਂਸ ਦਿੱਤੀ ਸੀ ਕਿ ਜੇਕਰ ਤੁਸੀਂ ਆਪਣੇ ਪੈਰਾਂ ਤੇ ਖੜ੍ਹੇ ਨਾ ਹੋ ਸਕੇ ਤੇ ਜੇਕਰ ਤੁਸੀਂ ਆਪਣੇ ਯਤਨਾਂ ਵਿੱਚ 4% ਜਾਂ 3% ਵੀ ਸਫਲ ਨਾ ਹੋਏ ਤਾਂ ਕੰਪਨਸੇਸ਼ਨ ਦਿੱਤੀ ਜਾਵੇਗੀ। ਇਹ ਨਹੀਂ ਕਿਹਾ ਸੀ ਕਿ ਤੁਸੀਂ ਯਤਨ ਹੀ ਨਹੀਂ ਕਰਨੇ ਹਨ, ਉਹ ਕਹਿੰਦੇ ਸਨ ਕਿ ਯਤਨ ਤਾਂ ਕਰੋ, ਪਰ ਸਾਡੇ ਸਤਿਕਾਰਯੋਗ ਸੱਜਣਾਂ ਨੇ ਕੋਈ ਯਤਨ ਹੀ ਨਹੀਂ ਕੀਤਾ ਪਰ 14% ਦੇ ਹਿਸਾਬ ਨਾਲ ਕੰਪਨਸੇਸ਼ਨ ਜ਼ਰੂਰ ਲੈਂਦੇ ਰਹੇ। ਭਾਰਤ ਸਰਕਾਰ ਨੇ ਐਸ਼ੋਰ ਕੀਤਾ ਸੀ ਤੇ ਉਹ ਕੰਪਨਸੇਸ਼ਨ ਦਿੰਦੇ ਰਹੇ ਪਰ ਪਿਛਲੇ ਪੰਜ ਸਾਲਾਂ ਵਿੱਚ ਸਟੇਟ ਨੂੰ ਆਪਣੇ ਪੈਰਾਂ ਤੇ ਖੜ੍ਹੇ ਕਰਨ ਲਈ ਇੱਕ ਵੀ ਯਤਨ ਨਹੀਂ ਹੋਇਆ। ਇਹ ਆਨ ਰਿਕਾਰਡ ਹੈ, ਤੁਸੀਂ ਸਾਰਾ ਰਿਕਾਰਡ ਕਢਵਾ ਸਕਦੇ ਹੋ, ਦੇਖ ਸਕਦੇ ਹੋ ਕਿ ਇੱਕ ਵੀ ਯਤਨ ਨਹੀਂ ਕੀਤਾ ਗਿਆ। ਮੇਰੇ ਸਤਿਕਾਰਯੋਗ ਸਾਥੀ ਅਮਨ ਜੀ ਨੇ ਕਿਹਾ ਸੀ ਕਿ ਪੰਜਾਬ ਦਾ

ਆਪਣਾ ਸ਼ੇਅਰ ਘੱਟ ਗਿਆ ਤੇ ਅਸੀਂ ਕੇਂਦਰ ਤੇ ਜ਼ਿਆਦਾ ਡਿਪੈਂਡ ਕਰ ਗਏ ਹਾਂ। ਜੇ ਅਸੀਂ ਆਪਣੇ ਪੈਰਾਂ ਤੇ ਖੜ੍ਹੇ ਰਹਿੰਦੇ ਤਾਂ ਸ਼ਾਇਦ ਸਾਨੂੰ ਅੱਜ ਇਨ੍ਹਾਂ ਹਾਲਾਤਾਂ ਵਿੱਚੋਂ ਨਾ ਗੁਜ਼ਰਨਾ ਪੈਂਦਾ।

ਇਸ ਤੋਂ ਇਲਾਵਾ 300 ਯੂਨਿਟ ਮੁਫਤ ਬਿਜਲੀ ਗੱਲ ਹੋਈ ਸੀ ਕਿ ਪੈਸੇ ਕਿੱਥੋਂ ਦਿਓਗੇ? ਇਸ ਸਬੰਧੀ 1800 ਕਰੋੜ ਰੁਪਏ ਦਾ ਬਜਟ ਵਿੱਚ ਪ੍ਰਬੰਧ ਕੀਤਾ ਗਿਆ ਹੈ। ਮੈਂ ਐਕਸਾਈਜ਼ ਪਾਲਿਸੀ ਤੇ ਆਲਰੇਡੀ ਗੱਲ ਕਰ ਚੁੱਕਿਆ ਹਾਂ।

ਸਰ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੀ ਗੱਲ ਆਈ ਸੀ ਕਿ ਪੁਰਾਣੀ ਸਰਕਾਰ ਨੇ 207 ਕਰੋੜ ਰੁਪਏ ਦਿੱਤੇ ਹਨ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਉਹ ਗਰਾਂਟ 207 ਕਰੋੜ ਰੁਪਏ ਸੀ ਪਰ ਜਿਹੜੀ ਸਲਾਨਾ ਗਰਾਂਟ ਮਿਲਦੀ ਸੀ, ਉਹ 114 ਕਰੋੜ ਰੁਪਏ ਮਿਲਦੀ ਸੀ ਪਰ ਉਹ ਸਲਾਨਾ ਗਰਾਂਟ ਅਸੀਂ ਵਧਾ ਕੇ 200 ਕਰੋੜ ਰੁਪਏ ਕਰ ਦਿੱਤੀ ਹੈ। (ਥੰਪਿੰਗ) ਜਿਹੜੇ ਪੈਸੇ ਇਨ੍ਹਾਂ ਨੇ ਦਿੱਤੇ ਸੀ ਤੇ ਜਿਹੜਾ ਕਰਜ਼ਾ ਖੜ੍ਹਾ ਸੀ ਉਸ ਸਬੰਧੀ ਅਲੱਗ ਤੋਂ ਸ਼੍ਰੀ ਭਗਵੰਤ ਸਿੰਘ ਮਾਨ ਜੀ, ਮਾਨਯੋਗ ਮੁੱਖ ਮੰਤਰੀ ਜੀ ਵਿਚਾਰ ਕਰ ਰਹੇ ਹਨ ਕਿ ਪੰਜਾਬੀ ਯੂਨੀਵਰਸਿਟੀ ਸਾਡੀ ਮਾਂ ਬੋਲੀ ਨੂੰ ਸਮਰਪਿਤ ਯੂਨੀਵਰਸਿਟੀ ਹੈ ਤੇ ਇਸ ਨੂੰ ਕਰਜ਼ੇ ਵਿੱਚੋਂ ਕਿਵੇਂ ਕੱਢਿਆ ਜਾਵੇ ਪਰ ਅਸੀਂ ਪਹਿਲੇ ਸਟੈੱਪ ਵਜੋਂ 114 ਕਰੋੜ ਰੁਪਏ ਤੋਂ ਰਕਮ ਵਧਾ ਕੇ 200 ਕਰੋੜ ਰੁਪਏ ਕਰ ਦਿੱਤੀ ਹੈ।

ਸ.ਸ.-ਹ.ਸ.ਟ./5:05/29.06.2022

ਸੋ, ਹੋਰ ਬਹੁਤ ਸਾਰੇ ਮਾਨਯੋਗ ਮੈਂਬਰਾਂ ਨੇ ਕਾਫੀ ਗੱਲਾਂ ਕੀਤੀਆਂ ਹਨ, ਸਾਰਿਆਂ ਦੀ ਗੱਲ ਆ ਗਈ ਹੈ, ਇੱਕ ਮੈਂਬਰ ਸਾਹਿਬ ਨੇ ਗੱਲ ਕੀਤੀ ਸੀ ਕਿ ਪੁਰਾਣੀ ਭਰਤੀ ਦੇ ਕੁਝ ਮੁਲਾਜ਼ਮਾਂ ਦੀ ਜੁਆਇਨਿੰਗ ਨਹੀਂ ਹੋ ਰਹੀ, ਮੈਂ ਜਿੰਨਾ-ਕੁ ਪਤਾ ਕੀਤਾ ਹੈ, ਉਸ ਮੁਤਾਬਿਕ ਕੁਝ ਕੁ ਭਰਤੀਆਂ ਹਾਈ ਕੋਰਟ ਦੇ ਕੁਝ ਆਰਡਰਾਂ ਕਾਰਨ ਮੈਟਰ ਸਬ-ਜੁਡਾਈਸ ਹੈ, ਜਦੋਂ ਮੈਟਰ ਹਾਈ ਕੋਰਟ ਤੋਂ ਕਲੀਅਰ ਹੋ ਗਿਆ ਤਾਂ ਸਭ ਨੂੰ ਜੁਆਇਨਿੰਗ ਲੈਟਰਾਂ ਮਿਲ ਜਾਣਗੀਆਂ। ਵੈਸੇ ਇਹ ਸੀ.ਐਮ. ਸਾਹਿਬ ਨੇ ਦੱਸਣਾ ਸੀ।

ਸੋ, ਪੁਰਾਣੀ ਪੈਨਸ਼ਨ ਸਕੀਮ ਦੀ ਗੱਲ ਹੋਈ ਹੈ, ਪੁਰਾਣੀ ਪੈਨਸ਼ਨ ਸਕੀਮ ਤੇ ਵੀ ਮਾਨਯੋਗ ਸੀ.ਐਮ. ਸਾਹਿਬ ਵਿਚਾਰ ਕਰ ਰਹੇ ਹਨ। ਪੇਅ ਕਮਿਸ਼ਨ ਤੇ ਵੀ ਵਿਚਾਰ ਹੋ ਰਿਹਾ ਹੈ ਔਰ ਸੱਤਵੇਂ ਕੇਂਦਰੀ ਤਨਖਾਹ ਕਮਿਸ਼ਨ ਤੇ ਯੂ.ਜੀ.ਸੀ. ਸਕੇਲਾਂ ਦੀ ਗੱਲ ਹੋਈ ਹੈ, ਬਿਲਕੁਲ ਪਹਿਲਾਂ ਮਾਨ ਸਾਹਿਬ ਮਿਲ ਕੇ ਵੀ ਗਏ ਹਨ ਅਤੇ ਮਾਨ ਸਾਹਿਬ ਨੇ ਉਨ੍ਹਾਂ ਨਾਲ ਗੱਲ ਕੀਤੀ ਹੈ। ਮੈਂ ਇਸ ਹਾਊਸ ਵਿੱਚ ਭਰੋਸਾ ਦਿਵਾਉਂਦਾ ਹਾਂ ਕਿ ਮਾਨ ਸਾਹਿਬ ਨੇ ਮੈਨੂੰ ਕਿਹਾ ਹੈ ਕਿ ਇਸ ਤੇ ਬੜੀ ਜਲਦੀ ਵਿਚਾਰ ਕਰਕੇ ਪੰਜਾਬ ਦੇ ਪ੍ਰੋਫੈਸਰਾਂ, ਲੈਕਚਰਾਰਾਂ ਦੇ ਹੱਕ ਵਿੱਚ ਯੂ.ਜੀ.ਸੀ. ਸਕੇਲ ਦਾ ਫੈਸਲਾ ਜਲਦੀ ਲਿਆ ਜਾਵੇਗਾ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

ਮੁਹੱਲਾ ਕਲੀਨਿਕ ਦੀ ਗੱਲ ਹੋਈ ਹੈ, ਅਸੀਂ ਆਪਣੇ ਵਾਅਦੇ ਤੇ ਕੰਮ ਸ਼ੁਰੂ ਕਰ ਦਿੱਤਾ ਹੈ ਔਰ ਇਹ ਵਾਅਦਾ ਅਸੀਂ ਪੰਜ ਸਾਲ ਵਿੱਚ ਪੂਰਾ ਕਰਨਾ ਹੈ ਲੇਕਿਨ 15 ਅਗਸਤ ਤੋਂ ਪਹਿਲਾਂ ਅਸੀਂ 75 ਮੁਹੱਲਾ ਕਲੀਨਿਕ ਪੰਜਾਬ ਨੂੰ ਸਮਰਪਿਤ ਕਰਾਂਗੇ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

ਸੋ, ਬਜਟ ਤੇ ਵਾਧੇ ਦੀ ਗੱਲ ਹੋਈ ਸੀ ਕਿ ਕਿੰਨਾ ਪਰਸੈਂਟ ਵਾਧਾ ਹੋ ਰਿਹਾ ਹੈ। ਸਰ, ਜੋ ਪਿਛਲਾ ਬਜਟ ਸੀ, ਸਾਲ 2021-22 ਦੇ ਬਜਟ ਅਨੁਮਾਨ ਵਿੱਚ 3822 ਕਰੋੜ ਰੁਪਏ ਸੀ, Sorry, ਜਿਹੜੀ ਸਿਹਤ ਦੇ ਖੇਤਰ ਦੀ ਗੱਲ ਹੋਈ ਸੀ ਕਿ ਹੈਲਥ ਲਈ ਕਿੰਨਾ ਬਜਟ ਰੱਖਿਆ ਹੈ, ਘੱਟ ਰੱਖਿਆ ਹੈ, ਮੈਂਬਰ ਸਾਹਿਬ ਨੇ ਕਿਹਾ ਸੀ ਕਿ ਗੁਮਰਾਹ ਕੀਤਾ ਹੈ। ਪਿਛਲੇ ਸਾਲ ਸਿਹਤ ਦੇ ਖੇਤਰ ਵਿੱਚ 3822 ਕਰੋੜ ਰੁਪਏ ਰੱਖੇ ਗਏ ਸੀ ਪਰ ਇਸ ਵਾਰ ਮਾਨਯੋਗ ਭਗਵੰਤ ਸਿੰਘ ਮਾਨ ਜੀ ਦੇ ਦਿਸ਼ਾ-ਨਿਰਦੇਸ਼ਾਂ ਹੇਠ 4731 ਕਰੋੜ ਰੁਪਏ ਰੱਖੇ ਗਏ ਹਨ, ਜੋ ਕਿ 24% ਦਾ ਵਾਧਾ ਹੈ।(Thumping from Treasury Benches)

ਇੱਕ ਮੈਂਬਰ ਸਾਹਿਬ ਨੇ ਪੁੱਛਿਆ ਸੀ ਕਿ ਕਿੰਨੇ ਮੈਂਬਰਾਂ ਨੇ ਭਾਗ ਲਿਆ, ਜੇ ਮੈਂ ਨਾਂ ਗਿਣਾਉਣ ਲੱਗਿਆ ਤਾਂ ਮੇਰੇ ਕੋਲ ਕਾਫੀ ਲੰਬੀ ਲਿਸਟ ਹੈ। ਜਦੋਂ ਅਸੀਂ ਲੋਕਾਂ ਕੋਲ ਗਏ ਸੀ ਅਤੇ ਕਿਹੜੇ-ਕਿਹੜੇ ਸੁਝਾਅ ਦਿੱਤੇ ਗਏ, ਪੰਜਾਬ ਦੀਆਂ ਬਹੁਤ ਸਾਰੀਆਂ ਔਰਤਾਂ ਦੇ ਸੁਝਾਵਾਂ ਬਾਰੇ ਗੱਲ ਹੋਈ ਸੀ, ਮੇਰੇ ਕੋਲ ਬੜੀ ਲੰਬੀ ਲਿਸਟ ਹੈ। ਮੈਂ ਲਿਸਟ ਦੇ ਦਿੰਦਾ ਹਾਂ, ਉਸ ਲਿਸਟ ਵਿੱਚ ਪੰਜਾਬ ਦੀਆਂ ਬਹੁਤ ਸਾਰੀਆਂ ਔਰਤਾਂ, ਡਾਕਟਰਾਂ, ਪ੍ਰੋਫੈਸਰਾਂ, ਇੰਜੀਨੀਅਰਾਂ ਅਤੇ ਘਰੇਲੂ ਔਰਤਾਂ ਨੇ ਵੀ ਬਹੁਤ ਸਾਰੇ ਸੁਝਾਅ ਦਿੱਤੇ। ਸੁਝਾਵਾਂ ਦੀ ਦੀ ਲਿਸਟ ਤਿਆਰ ਕੀਤੀ ਗਈ ਹੈ ਅਤੇ ਇਹ ਲਿਸਟ ਮੇਰੇ ਕੋਲ ਹੈ। ਸਾਡੇ ਕੋਲ ਉਸ ਦੇ ਅੰਕੜੇ ਵੀ ਪਏ ਹਨ, ਮੈਂ ਅੰਕੜੇ ਦੇ ਦੇਵਾਂਗਾ। ਸੋ, ਜਿੰਨੇ ਵੀ ਸੁਝਾਅ ਹਾਇਰ ਐਜੂਕੇਸ਼ਨ, ਬੱਚਿਆਂ ਦੇ ਐਜੂਕੇਸ਼ਨ ਔਰ ਖਾਸ ਕਰਕੇ ਸਿਹਤ ਸੇਵਾਵਾਂ ਬਾਰੇ ਆਏ ਔਰ ਜਿੰਨੀਆਂ ਵੀ ਸਮੱਸਿਆਵਾਂ ਸੁਸਾਇਟੀ ਨੂੰ ਦਰਪੇਸ਼ ਹਨ, ਉਹ ਜਿੰਨੇ ਵੀ ਸਾਨੂੰ ਸੁਝਾਅ ਆਏ, ਅਸੀਂ ਮੈਕਸੀਮਮ ਸੁਝਾਵਾਂ ਤੇ ਵਿਚਾਰ ਕੀਤਾ। ਮੈਂ ਸਤਿਕਾਰਯੋਗ ਦੋਸਤਾਂ ਨੂੰ ਦੱਸਣਾ ਚਾਹਾਂਗਾ ਕਿ ਬਹੁਤ ਸਾਰੇ ਸੁਝਾਅ ਮਾਈਨਿੰਗ ਦੀ ਪਾਲਿਸੀ, ਸ਼ਰਾਬ ਦੀ ਪਾਲਿਸੀ, ਇੰਡਸਟਰੀ ਦੀ ਪਾਲਿਸੀ ਨੂੰ ਲੈ ਕੇ ਆਏ ਸੀ। ਜਿੰਨੀਆਂ ਵੀ ਪਾਲਿਸੀਆਂ ਬਣਦੀਆਂ ਰਹਿਣਗੀਆਂ, ਅਸੀਂ ਉਨ੍ਹਾਂ ਵਿੱਚੋਂ ਸਾਰੇ ਸੁਝਾਅ ਇਨਕਾਰਪੋਰੇਟ ਕਰ ਰਹੇ ਹਾਂ। ਜਿਹੜੀਆਂ ਅੱਗੇ ਨੂੰ ਇੰਡਸਟਰੀ ਜਾਂ ਮਾਈਨਿੰਗ ਦੀਆਂ ਪਾਲਿਸੀਆਂ ਬਣਨਗੀਆਂ, ਉਹ ਸਾਰੇ ਸੁਝਾਅ ਅਸੀਂ ਕੰਸੀਡਰ ਕਰਾਂਗੇ ਲੇਕਿਨ ਜਿਹੜੇ ਸੁਝਾਅ ਆਏ ਸੀ, ਉਨ੍ਹਾਂ ਸਾਰਿਆਂ ਤੇ ਗੌਰ ਕਰਕੇ ਇਸ ਵਾਰ ਦਾ ਬਜਟ ਤਿਆਰ ਕੀਤਾ ਗਿਆ ਹੈ। ਸੋ, ਤੁਹਾਡਾ ਸਾਰਿਆਂ ਦਾ ਬਹੁਤ-ਬਹੁਤ ਧੰਨਵਾਦ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਮਨਪ੍ਰੀਤ ਸਿੰਘ ਇਆਲੀ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਰਾਜਾ ਜੀ, ਜਿੰਨਾ ਸਮਾਂ ਤੁਹਾਨੂੰ ਅਲਾਟਿਡ ਸੀ, ਤੁਸੀਂ ਉਸ ਨਾਲੋਂ ਵੀ 15 ਮਿੰਟ ਵੱਧ ਲੈ ਗਏ ਹੋ। ਤੁਸੀਂ 15 ਮਿੰਟ ਵੱਧ ਲੈ ਗਏ ਹੋ। ਇੱਕ ਮਿੰਟ, ਜੇ ਤੁਹਾਡੇ ਵੱਲ ਸਮਾਂ ਨਹੀਂ ਹੈ ਤਾਂ ਦੋ ਮਿੰਟ ਲੀਡਰ ਆਫ ਦਿ ਆਪੋਜ਼ੀਸ਼ਨ ਸਾਹਿਬ ਗੱਲ ਕਰ ਲੈਣ ਤਾਂ ਸਾਰਿਆਂ ਲਈ ਠੀਕ ਹੈ? (Interruption) He is your Leader of Opposition. Let him do it.

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਸਾਰਿਆਂ ਨੂੰ ਇੱਕ-ਇੱਕ ਮਿੰਟ ਦੇ ਦਿਉ।

**ਮਾਨਯੋਗ ਸਪੀਕਰ:** ਨਹੀਂ ਜੀ, ਇਹ ਪਾਸੀਬਲ ਨਹੀਂ ਹੈ।(ਵਿਘਨ) Raja ji, you have already consumed your time.

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਮੈਨੂੰ ਬੋਲਣ ਲਈ ਇੱਕ ਮਿੰਟ ਦੇ ਦਿਉ ਤੇ ਫਿਰ ਰਾਜਾ ਜੀ ਨੂੰ ਸਮਾਂ ਦੇ ਦਿਉ।

**ਮਾਨਯੋਗ ਸਪੀਕਰ:** ਬਾਜਵਾ ਜੀ,ਮੈਂ ਡੁਹਾਡੇ ਨਾਲ ਪ੍ਰੋਮਿਸ ਕੀਤਾ ਸੀ and I am honouring that.

ਗ.ਕੌ./ਬ.ਸ/5.10/29.06.2022

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਫਾਇਨਾਂਸ ਮਨਿਸਟਰ ਸਾਹਿਬ, ਮੇਰਾ ਤੁਹਾਨੂੰ ਇੱਕ ਸੁਜੈਸ਼ਨ ਹੈ। ਸਪੀਕਰ ਸਾਹਿਬ, ਤੁਹਾਡੇ ਜ਼ਰੀਏ ਮੈਂ ਫਾਇਨਾਂਸ ਮਨਿਸਟਰ ਸਾਹਿਬ ਨੂੰ ਸੁਜੈਸ਼ਨ ਦੇਣਾ ਚਾਹੁੰਦਾ ਹਾਂ ਕਿ ਇਸ ਟਾਈਮ ਪੰਜਾਬ ਵਿੱਚ ਜੇਲ੍ਹਾਂ ਦੇ worst ਹਾਲਾਤ ਹਨ। ਜਿੱਥੇ ਲੋੜ ਨਹੀਂ ਸੀ ਉੱਥੇ 500-400 ਕਰੋੜ ਰੁਪਿਆ ਦੇ ਦਿੱਤਾ ਹੈ। ਇਹ ਪੈਸਾ ਜੇਲ੍ਹਾਂ ਨੂੰ ਦੇਵੋ, ਹਾਈਟੈੱਕ ਕਰੋ ਅਤੇ ਜਿਹੜੇ ਗੈਂਗਸਟਰਜ਼ ਹਨ, ਬੇਕਾਬੂ ਹੋਏ ਪਏ ਹਨ ਉਨ੍ਹਾਂ ਨੂੰ ਕਾਬੂ ਕਰਨ ਦਾ ਕੋਈ ਰਸਤਾ ਲੱਭੀਏ। ਹਰਿਆਣਾ ਹੀ ਦੇਖ ਲਉ। ਤੁਹਾਡੇ ਨਾਲ ਹੀ ਹਨ। They are performing much better.J&K ਦੇ detainees ਉੱਥੇ ਹਨ। ਉੱਥੇ ਬਹੁਤ ਵੱਡੀ ਗਿਣਤੀ ਵਿੱਚ ਲੋਕ ਬੈਠੇ ਹਨ। ਤੁਸੀਂ ਘੱਟੋਂ ਘੱਟ ਕੁਝ ਬਿਹਤਰ ਕਰੋ। ਗੈਂਗਸਟਰ ਉੱਥੇ ਬੇਕਾਬੂ ਹੋਏ ਪਏ ਹਨ।

**ਮਾਨਯੋਗ ਸਪੀਕਰ:** ਧੰਨਵਾਦ ਜੀ।

**ਵਿੱਤ ਮੰਤਰੀ :** ਸਪੀਕਰ ਸਾਹਿਬ, ਜੇਲ੍ਹਾਂ ਵੱਲ 100% ਧਿਆਨ ਦਿੱਤਾ ਜਾਵੇਗਾ ਕਿਉਂਕਿ ਬਹੁਤ ਸਾਰੇ ਭ੍ਰਿਸ਼ਟਾਚਾਰੀਆਂ ਨੂੰ ਜੇਲ੍ਹਾਂ ਵਿੱਚ ਪਹੁੰਚਾਉਣਾ ਹੈ। ਉਨ੍ਹਾਂ ਦਾ ਖਿਆਲ ਰੱਖ ਕੇ ਹੀ ਸਹੂਲਤਾਂ ਰੱਖੀਆਂ ਜਾਣਗੀਆਂ। (ਹਾਸਾ) (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਪ੍ਰਤਾਪ ਸਿੰਘ ਬਾਜਵਾ ਅਤੇ ਸ੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਮਨਪ੍ਰੀਤ ਸਿੰਘ ਇਆਲੀ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਤੋਂ ਬੋਲ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤਾ ਗਿਆ।)

**ਮਾਨਯੋਗ ਸਪੀਕਰ:** ਹੁਣ ਮੁੱਖ ਮੰਤਰੀ ਸਾਹਿਬ ਨੇ ਬੋਲਣਾ ਹੈ। ਬਾਜਵਾ ਜੀ, ਹੁਣ ਤੁਸੀਂ ਬੈਠ ਜਾਉ। ਰਾਜਾ ਜੀ ਤੁਸੀਂ ਵੀ ਬੈਠੋ। ਇਆਲੀ ਸਾਹਿਬ ਬੈਠੋ। (ਵਿਘਨ)(ਸ਼ੋਰ) ਤੁਹਾਨੂੰ ਟਾਈਮ ਦਿੱਤਾ ਗਿਆ ਸੀ। ਤੁਹਾਡੇ ਸੁਝਾਅ ਆ ਗਏ ਹਨ। ਹੁਣ ਮਾਨਯੋਗ ਸੀ.ਐਮ. ਬੋਲਣਗੇ। ਮੈਂ ਸਾਰੇ ਮਾਨਯੋਗ ਮੈਂਬਰਾਂ ਨੂੰ ਬੇਨਤੀ ਕਰਦਾ ਹਾਂ ਕਿ ਲੀਡਰ ਆਫ ਦਿ ਹਾਊਸ ਖੜ੍ਹੇ ਹਨ। ਹੁਣ ਇਨ੍ਹਾਂ ਨੂੰ ਸੁਣ ਲਈਏ।

**ਮੁੱਖ ਮੰਤਰੀ (ਸ਼੍ਰੀ ਭਗਵੰਤ ਮਾਨ) :** ਮਾਨਯੋਗ ਸਪੀਕਰ ਸਾਹਿਬ, ਇਸ ਪਵਿੱਤਰ ਸਦਨ ਦੇ ਜਿੰਨੇ ਵੀ ਮੈਂਬਰ ਹਨ। ਮੈਂ ਪਹਿਲੀ ਵਾਰ ਬਜਟ ਸਪੀਚ ਤੇ ਬੋਲ ਰਿਹਾ ਹਾਂ। ਹਾਲਾਂਕਿ ਬਜਟ ਬਾਰੇ ਲੋਕ ਸਭਾ ਵਿੱਚ ਬੋਲਿਆ ਹਾਂ, ਬਾਜਵਾ ਜੀ ਰਾਜ ਸਭਾ ਵਿੱਚ ਹੁੰਦੇ ਸੀ। ਸੋ ਅਸੀਂ ਬੋਲਦੇ ਰਹੇ ਹਾਂ। ਵਿਧਾਨ ਸਭਾ ਵਿੱਚ ਬਜਟ ਤੇ ਬੋਲਣ ਦਾ ਪਹਿਲੀ ਵਾਰ ਮੌਕਾ ਮਿਲਿਆ ਹੈ। ਇਸ ਦੇ ਲਈ ਮੈਂ ਪੰਜਾਬ ਦੇ ਸੂਝਵਾਨ ਲੋਕਾਂ ਦਾ, ਸੂਝਵਾਨ ਵੋਟਰਾਂ ਦਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਇੱਕ ਅਜਿਹੀ ਗੌਰਮਿੰਟ ਤੇ ਭਰੋਸਾ ਕੀਤਾ ਹੈ, ਇੱਕ ਅਜਿਹੀ ਟੀਮ ਬਣਾ ਕੇ ਇੱਥੇ ਭੇਜੀ ਹੈ ਕਿ ਸ਼ਾਇਦ ਜੋ 75 ਸਾਲ ਵਿੱਚ ਨਹੀਂ ਹੋ ਸਕਿਆ ਅਤੇ ਹਰ ਪੰਜ-ਪੰਜ ਸਾਲ ਬਾਅਦ ਉਮੀਦਾਂ ਲਗਾ ਕੇ ਫਿਰ ਬੈਠ ਜਾਂਦੇ ਸੀ ਕਿ ਸ਼ਾਇਦ ਹੁਣ ਕੋਈ ਬਦਲਾਅ ਆ ਜਾਵੇ। ਅਸੀਂ ਜੋ ਵਾਅਦੇ ਕਰਕੇ ਆਏ ਹਾਂ ਉਨ੍ਹਾਂ ਵਾਅਦਿਆਂ ਲਈ ਅਸੀਂ ਵਚਨਬੱਧ ਵੀ ਹਾਂ। ਸਭ ਤੋਂ ਪਹਿਲਾਂ ਮੈਂ ਵਿੱਤ ਮੰਤਰੀ ਸਾਹਿਬ ਨੂੰ ਵਧਾਈ ਦੇਣੀ ਚਾਹੁੰਦਾ ਹਾਂ ਜਿਨ੍ਹਾਂ ਨੇ ਇੰਨਾ ਸ਼ਾਨਦਾਰ, ਲੋਕਪੱਖੀ, ਲੋਕਾਂ ਦਾ ਆਪਣਾ ਬਣਾਇਆ ਹੋਇਆ ਬਜਟ ਪੇਸ਼ ਕੀਤਾ ਹੈ ਜਿਸ ਵਿੱਚ ਕਮੀ ਕੱਢਣ ਲਈ ਸ਼ਾਇਦ ਆਪੋਜ਼ੀਸ਼ਨ ਨੂੰ ਕਾਫੀ ਮੱਥਾ ਮਾਰਨਾ ਪਿਆ ਹੋਵੇਗਾ ਕਿ ਕੋਈ ਤਾਂ ਕਮੀ ਲੱਭੇ। (ਹਾਸਾ) (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਅਸੀਂ ਹੈਲਥ ਐਜੂਕੇਸ਼ਨ ਬਾਰੇ ਗਰੰਟੀਆਂ ਦਿੱਤੀਆਂ ਸਨ। ਅਸੀਂ ਹੈਲਥ ਐਜੂਕੇਸ਼ਨ ਨੂੰ ਉੱਪਰ ਲੈ ਕੇ ਜਾਣਾ ਚਾਹੁੰਦੇ ਹਾਂ। ਅਸੀਂ ਬਿਜਲੀ ਦੀ ਗਰੰਟੀ ਦਿੱਤੀ ਸੀ। ਪੈਸੇ ਜਿੱਥੋਂ ਮਰਜ਼ੀ ਲੈ ਕੇ ਆਈਏ 300 ਯੂਨਿਟ ਫਰੀ ਹੋਣਗੇ। ਅਸੀਂ ਇਨ੍ਹਾਂ ਵਾਗੂੰ ਇਹ ਨਹੀਂ ਕਿਹਾ ਕਿ ਕਰ ਦਿਆਂਗੇ, ਅਸੀਂ ਇਨ੍ਹਾਂ ਵਾਗੂੰ ਇਹ ਨਹੀਂ ਕਿਹਾ 36000 ਕਾਮੇ ਪੱਕੇ ਕੀਤੇ। (ਇੰਡੀਅਨ ਨੈਸ਼ਨਲ ਕਾਂਗਰਸ

ਪਾਰਟੀ ਵੱਲ ਇਸ਼ਾਰਾ) ਜਦੋਂ ਪਤਾ ਲੱਗਾ ਕਿ ਇਹ ਪੱਕੇ ਨਹੀਂ ਹੋਣੇ ਤਾਂ ਕਿਹਾ ਕਿ ਰਾਜਪਾਲ ਕੋਲ ਫਾਈਲ ਪਈ ਹੈ। ਜੇ ਇਹ ਨਹੀਂ ਹੋਣੇ ਸੀ ਤਾਂ ਫਿਰ ਇਹ ਕਹਿਣ ਦੀ ਕੀ ਲੋੜ ਸੀ। ਬੱਸਾਂ ਪਿੱਛੇ ਇਸ ਤਰ੍ਹਾਂ ਲਿਖ ਦਿੰਦੇ ਕਿ 36 ਹਜਾਰ ਕਾਮਿਆਂ ਦੇ ਪੱਕੇ ਹੋਣ ਦੀ ਫਾਈਲ ਰਾਜਪਾਲ ਜੀ ਕੋਲ ਪਈ ਹੈ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਸੁਖਪਾਲ ਸਿੰਘ ਖਹਿਰਾ ਸੀਟ ਤੇ ਬੈਠੇ ਬੈਠੇ ਬੋਲ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤਾ ਗਿਆ।)

**ਮੁੱਖ ਮੰਤਰੀ :** ਖਹਿਰਾ ਸਾਹਿਬ, ਤੁਸੀਂ ਚੁੱਪ ਕਰਕੇ ਸੁਣ ਲਵੋ। ਸੁਣਨ ਦੀ ਆਦਤ ਪਾਉ। ਗੱਲ ਗੱਲ ਤੇ ਕਹਿ ਦਿੰਦੇ ਹੋ ਕਿ ਇਸ ਦਾ ਇਹ ਪਤਾ ਕਰਵਾ ਲਵੋ, ਇਸ ਦਾ ਅੱਗੇ ਇਹ ਪਤਾ ਕਰਵਾ ਲਵੋ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਰ, ਇਹ ਮੇਰਾ ਰਾਈਟ ਹੈ। (ਵਿਘਨ)(ਸ਼ੋਰ)

ਕੁ.ਕ/ਬ.ਸ./5.15/29.06.2022

**ਮੁੱਖ ਮੰਤਰੀ :** ਅਸੀਂ ਲੋਕਾਂ ਲਈ ਵਚਨਬੱਧ ਹਾਂ। ਸਾਨੂੰ ਸਭ ਪਤਾ ਹੈ ਕਿਸ ਦੀ ਕੀ ਡਿਊਟੀ ਹੈ, ਕਿਸ ਦਾ ਕੀ ਰਾਈਟ ਹੈ। ਸਾਨੂੰ ਇੱਥੇ ਰਾਈਟ ਨਾ ਸਮਝਾਉ। ਇਹ ਕਹਿੰਦੇ ਹਨ ਕਿ ਪੰਜਾਬੀ ਨਹੀਂ ਆਉਂਦੀ। ਸਪੀਕਰ ਸਾਹਿਬ, ਮੈਂ ਸਾਰੇ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਬੰਦੇ ਆਪਣੇ ਭਾਸ਼ਣ ਦੇ ਵਿੱਚ ਹਰ ਤੀਜੀ ਗੱਲ ਅੰਗਰੇਜ਼ੀ ਵਿੱਚ ਬੋਲਦੇ ਹਨ, ਜਿਹੜੇ ਲੋਕਾਂ ਨੂੰ *''ਲੋਗਾਂ''* ਕਹਿੰਦੇ ਹਨ। ''ਲੋਗ'' ਹਿੰਦੀ ਦਾ ਲਫਜ਼ ਹੈ। ਲੋਕ ਪੰਜਾਬੀ ਦਾ ਲਫਜ਼ ਹੈ। (ਥੰਪਿੰਗ।) ਸ਼ਾਇਦ ਅੱਜ ਤੋਂ ਬਾਅਦ ਬਦਲ ਜਾਣ, ''ਲੋਗਾਂ ਨੇ ਕਿਹਾ'', ''ਲੋਗਾਂ ਨੇ ਕਿਹਾ'' ਕਹੀ ਜਾਂਦੇ ਨੇ ਤੇ ਇਹ ਸਾਡੇ ਨਾਲ ਪੰਜਾਬੀ ਦੀ ਗੱਲ ਕਰਦੇ ਹਨ। ਸਨਾਵਰਾਂ ਵਿੱਚ ਪੜ੍ਹ ਕੇ, ਦੂਨਾਂ ਵਿੱਚ ਪੜ੍ਹ ਕੇ ਸਾਡੇ ਨਾਲ ਪੰਜਾਬੀ ਦੀ ਗੱਲ ਕਰਦੇ ਹਨ। ਤੁਸੀਂ ਸਾਡੇ ਸਰਕਾਰੀ ਸਕੂਲ ਵਿੱਚ ਪੜ੍ਹੇ ਹੋਏ ਵਾਲਿਆਂ ਨੂੰ ਪੰਜਾਬੀ ਸਿਖਾਓਗੇ? (ਥੰਪਿੰਗ) (ਵਿਘਨ) ਖਹਿਰਾ ਸਾਹਿਬ, ਤੁਸੀਂ ਬੋਲ ਲਵੋ। ਮੈਂ ਬੈਠ ਜਾਂਦਾ ਹਾਂ। ਬਾਜਵਾ ਸਾਹਿਬ, ਤੁਸੀਂ ਐਲ.ਓ.ਪੀ. ਹੋ, ਕਿਰਪਾ ਕਰਕੇ ਇਨ੍ਹਾਂ ਦੇ ਸੈੱਲ ਕੱਢੋ। (ਹਾਸਾ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਸੁਖਪਾਲ ਸਿੰਘ ਖਹਿਰਾ ਲੀਡਰ ਆਫ ਆਪੋਜ਼ੀਸ਼ਨ ਦੇ ਨਾਲ ਦੀ ਸੀਟ ਤੇ ਬੈਠੇ ਬੈਠੇ ਬੋਲ ਰਹੇ ਸਨ।)

**ਮਾਨਯੋਗ ਸਪੀਕਰ:** ਖਹਿਰਾ ਸਾਹਿਬ ਆਪਣੀ ਸੀਟ ਤੇ ਜਾਓ। ਸਾਰੇ ਮੈਂਬਰ ਸਾਹਿਬਾਨ ਨੂੰ ਬੇਨਤੀ ਹੈ ਆਪਣੀ-ਆਪਣੀ ਸੀਟ ਤੇ ਜਾਣ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਸੁਖਪਾਲ ਸਿੰਘ ਖਹਿਰਾ ਆਪਣੀ ਸੀਟ ਤੇ ਚਲੇ ਗਏ।)

**ਮੁੱਖ ਮੰਤਰੀ:** ਸੋ, ਇਹ ਕਹਿੰਦੇ ਹਨ ਕਿ ਫਲਾਣੇ ਨੂੰ ਤੁਸੀਂ ਰਾਜ ਸਭਾ ਵਿੱਚ ਭੇਜ ਦਿੱਤਾ, ਉਸ ਨੂੰ ਤਾਂ ਪੰਜਾਬੀ ਨਹੀਂ ਆਉਂਦੀ। ਇਹ ਮੈਨੂੰ ਇਹ ਦੱਸ ਦੇਣ ਕਿ ਅੰਬਿਕਾ ਸੋਨੀ ਦੇ 10ਵੀਂ ਵਿੱਚੋਂ ਪੰਜਾਬੀ ਵਿੱਚ ਕਿੰਨੇ ਨੰਬਰ ਆਏ ਸਨ? (ਹਾਸਾ)। ਤੁਸੀਂ ਦਿੱਲੀ ਵਾਲਿਆਂ ਨੂੰ ਲਿਆ ਕੇ ਹਰਿਆਣੇ ਵਾੜ ਦਿੱਤਾ ਤੇ ਹਰਾ ਲਿਆ। ਹਰਿਆਣੇ ਵਾਲੇ ਨੂੰ ਰਾਜਸਥਾਨ ਲੈ ਗਏ, ਯੂ.ਪੀ., ਛੱਤੀਸਗੜ੍ਹ, ਬਿਹਾਰ ਵਾਲਿਆਂ ਨੂੰ ਮਹਾਰਾਸ਼ਟਰ ਵਿੱਚ ਲੈ ਗਏ। ਡਾਕਟਰ ਮਨਮੋਹਨ ਸਿੰਘ ਜੀ, ਪਹਿਲਾਂ ਆਸਾਮ ਤੋਂ ਮੈਂਬਰ ਰਹੇ, ਉਸ ਤੋਂ ਬਾਅਦ ਅਗਲੀ ਟਰਮ ਲਈ ਵਧੀਆ ਮੌਕਾ ਸੀ ਕਿ ਪੰਜਾਬ ਤੋਂ ਹੁੰਦੇ। ਪਰ ਉਹ ਰਾਜਸਥਾਨ ਵਿੱਚ ਗਏ। ਇਹ ਕਿਹੜੀਆਂ ਗੱਲਾਂ ਹਨ ਕਿ ਇਸ ਤਰ੍ਹਾਂ ਕਿਉਂ ਨਹੀਂ, ਇਸ ਤਰ੍ਹਾਂ ਕਿਉਂ ਨਹੀਂ। ਅਸੀਂ ਕਿਸੇ ਨੂੰ ਪੁੱਛਣਾ ਹੈ? ਅਸੀਂ ਇੰਨਾ ਕਹਿ ਸਕਦੇ ਹਾਂ ਕਿ ਜਿਹੜੇ ਸਾਡੇ 7 ਮੈਂਬਰ ਰਾਜ ਸਭਾ ਵਿੱਚ ਗਏ ਹਨ, ਸੱਤਾਂ ਵਿੱਚੋਂ ਕੋਈ ਵੀ ਲੋਕਾਂ ਦਾ ਨਕਾਰਿਆ ਨਹੀਂ ਹੋਇਆ। ਕੋਈ ਵੀ ਹਾਰਿਆ ਨਹੀਂ ਹੋਇਆ ਹੈ।(ਵਿਘਨ, ਸ਼ੋਰ) ਇਸ ਤੋਂ ਪਹਿਲਾਂ ਰਾਘਵ ਚੱਢਾ ਨੇ ਅਸਤੀਫਾ ਦਿੱਤਾ ਹੈ। ਸਰ, ਅੰਬਿਕਾ ਸੋਨੀ ਹਾਰੀ ਹੋਈ, ਭੂੰਦੜ ਸਾਹਿਬ ਹਾਰੇ ਹੋਏ, ਢੀਂਡਸਾ ਸਾਹਿਬ ਹਾਰੇ ਹੋਏ ਹਨ। ਸਰ, ਸਰਪੰਚੀ ਹਾਰੇ ਹੋਏ ਲੋਕ ਵੀ ਇੱਥੇ ਹਨ। ਇੱਥੇ ਲੋਕ ਪੋਲਿੰਗ ਏਜੰਟ ਬਣਕੇ ਸਰਪੰਚੀ ਹਾਰਦੇ ਹਨ। ਸੋ, ਨਾ ਛੇੜੋ, ਬੋਲ ਲੈਣ ਦਿਓ। (ਵਿਘਨ, ਸ਼ੋਰ)।

**ਮਾਨਯੋਗ ਸਪੀਕਰ:** ਮੈਂ ਮਾਨਯੋਗ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਆਨਰੇਬਲ ਸੀ.ਐਮ. ਸਾਹਿਬ ਬੋਲ ਰਹੇ ਹਨ। ਇਨ੍ਹਾਂ ਨੂੰ ਇੰਟਰਪਟ ਨਾ ਕੀਤਾ ਜਾਵੇ।

**ਮੁੱਖ ਮੰਤਰੀ:** ਸਰ, ਇਹ ਨਾਲ-ਨਾਲ ਰੰਨਿੰਗ ਕੁਮੈਂਟਰੀ ਕਰ ਰਹੇ ਹਨ। ਬਾਹਰ ਮੀਡੀਆ wait ਕਰੀ ਜਾਂਦਾ ਹੈ, ਤੁਸੀਂ (ਸਰਦਾਰ ਸੁਖਪਾਲ ਸਿੰਘ ਖਹਿਰਾ ਵੱਲ ਇਸ਼ਾਰਾ) ਜਾਓ।

**ਮਾਨਯੋਗ ਸਪੀਕਰ:** ਕਿਰਪਾ ਕਰਕੇ ਰੰਨਿੰਗ ਕੁਮੈਂਟਰੀ ਨਾ ਕੀਤੀ ਜਾਵੇ। ਜੋ ਵੀ ਚੇਅਰ ਦੀ ਆਗਿਆ ਤੋਂ ਬਿਨਾਂ ਕਿਹਾ ਗਿਆ ਹੈ, ਉਹ ਰਿਕਾਰਡ ਨਾ ਕੀਤਾ ਜਾਵੇ।

(ਇਸ ਸਮੇਂ ਵਿਰੋਧੀ ਧਿਰ ਦੇ ਕੁਝ ਮੈਂਬਰ ਆਪਣੀਆਂ ਸੀਟਾਂ ਤੇ ਬੈਠੇ-ਬੈਠੇ ਬੋਲ ਰਹੇ ਸੀ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤਾ ਗਿਆ।)

**ਮੁੱਖ ਮੰਤਰੀ:** ਸਰ, ਪੰਜਾਬੀ ਮਾਂ ਬੋਲੀ ਦੇ ਪ੍ਰਸਾਰ ਲਈ ਪੰਜਾਬੀ ਯੂਨੀਵਰਸਿਟੀ ਬਣੀ ਸੀ। ਮੈਂ ਜਦੋਂ ਯੂਨੀਵਰਸਿਟੀ ਵਿੱਚ ਗਿਆ, ਕਿਉਂਕਿ ਮੈਂ ਵੀ ਇਸੇ ਯੂਨੀਵਰਸਿਟੀ ਦੇ ਅੰਡਰ ਸ਼ਹੀਦ ਊਧਮ ਸਿੰਘ ਗੌਰਮਿੰਟ ਕਾਲਜ, ਸੁਨਾਮ ਵਿੱਚ ਯੂਥ ਫੈਸਟੀਵਲਾਂ ਵਿੱਚ ਬਹੁਤ ਜਾਂਦਾ ਰਿਹਾ ਹਾਂ। ਬੜੇ ਕਮਾਲ ਦੀ ਯੂਨੀਵਰਸਿਟੀ ਹੈ। ਵੱਡੇ-ਵੱਡੇ ਕਲਾਕਾਰ ਪੰਜਾਬੀ ਯੂਨੀਵਰਸਿਟੀ ਨੇ ਪੈਦਾ ਕੀਤੇ। ਗੁਰਦਾਸ ਮਾਨ ਸਾਹਿਬ ਅਤੇ ਹੋਰ ਵੀ ਬਹੁਤ ਵੱਡੇ-ਵੱਡੇ ਰਾਈਟਰ, ਵੱਡੇ-ਵੱਡੇ ਥੀਏਟਰ ਵਾਲੇ, ਵੱਡੇ-ਵੱਡੇ ਆਰਟਿਸਟ ਪੰਜਾਬੀ ਯੂਨੀਵਰਸਿਟੀ ਨੇ ਪੈਦਾ ਕੀਤੇ।

ਪਰ ਹਾਲਾਤ ਇਹ ਹੋ ਗਏ ਹਨ ਕਿ ਇਹ ਯੂਨੀਵਰਸਿਟੀ ਹੁਣ ਕਰਜ਼ੇ ਹੇਠ ਹੈ। ਅਨਾਊਂਸ ਕਰ ਦਿੰਦੇ ਸੀ, ਮਿਲਦਾ ਕੁਝ ਨਹੀਂ ਸੀ। ਜੇ ਵਿੱਦਿਆ ਹੀ ਕਰਜ਼ੇ ਹੇਠ ਆ ਗਈ ਫਿਰ ਆਪਾਂ ਇੱਥੇ ਬੈਠ ਕੇ ਕੀ ਕਰ ਰਹੇ ਹਾਂ। ਵਿਦਿਆ ਵੀਚਾਰੀ ਤਾਂ ਪਰਉਪਕਾਰੀ। ਵਿੱਦਿਆ ਮਨੁੱਖ ਦਾ ਤੀਜਾ ਨੇਤਰ ਕਿਹਾ ਜਾਂਦਾ ਹੈ। ਤੀਜਾ ਨੇਤਰ ਹੀ ਤੁਸੀਂ ਬੰਦ ਕਰ ਰੱਖਿਆ ਹੈ, ਤੁਸੀਂ ਐਜੂਕੇਸ਼ਨ ਵੱਲ ਧਿਆਨ ਹੀ ਨਹੀਂ ਦੇ ਰਹੇ। ਸਰਕਾਰੀ ਸਕੂਲਾਂ ਅਤੇ ਪ੍ਰਾਈਵੇਟ ਸਕੂਲਾਂ ਦਾ ਜੋ ਗੈਪ ਹੈ, ਜੇ ਤੁਸੀਂ ਉਹ ਪੂਰਾ ਹੀ ਨਹੀਂ ਕਰ ਸਕਦੇ ਤਾ ਕੀ ਫਾਇਦਾ? ਅਸੀਂ ਦਿੱਲੀ ਵਿੱਚ ਕਰ ਦਿੱਤਾ ਹੈ।

ਪ.ਸ਼./ਰ.ਕ./05.20/29.06.2022

ਮਾਪਿਆਂ ਨੇ ਚਾਰ ਲੱਖ ਬੱਚੇ ਵੱਡੇ ਵੱਡੇ ਕਹਿੰਦੇ ਕਹਾਉਂਦੇ ਪ੍ਰਾਈਵੇਟ ਸਕੂਲਾਂ ਤੋਂ ਹਟਾ ਕੇ ਸਰਕਾਰ ਸਕੂਲਾਂ ਦੇ ਵਿੱਚ ਦਾਖਲ ਕਰਵਾ ਦਿੱਤੇ ਕਿਉਂਕਿ ਐਜੂਕੇਸ਼ਨ ਬਦਲ ਗਈ ਹੈ(ਥੰਪਿੰਗ)। ਇੱਥੇ ਕੀ ਹੈ? ਇੱਥੇ ਅਸੀਂ ਉਨ੍ਹਾਂ ਨੂੰ ਮਾਰਕੀਟ ਬਣਾ ਕੇ ਦਿੰਦੇ ਹਾਂ। ਇਸ ਤੋਂ ਪਹਿਲੇ ਦੀਆਂ ਸਰਕਾਰਾਂ ਕੀ ਕਰਦੀਆਂ ਰਹੀਆਂ ਹਨ? ਮਾਰਕੀਟ ਬਣਾ ਕੇ ਦਿੰਦੀਆਂ ਰਹੀਆਂ ਹਨ। ਲਓ ਜੀ, ਅਸੀਂ ਸਰਕਾਰੀ ਹਸਪਤਾਲਾਂ ਦੇ ਵਿੱਚ ਇਲਾਜ ਬੰਦ ਕਰ ਦਿੱਤਾ, ਉੱਥੇ ਐਕਸਰੇ ਮਸ਼ੀਨਾਂ ਦੇ ਵਿੱਚ ਕਬੂਤਰਾਂ ਦੇ ਆਲ੍ਹਣੇ ਹਨ। ਆਓ ਜੀ, ਪ੍ਰਾਈਵੇਟ ਵਾਲਿਓ, ਅਸੀਂ ਤੁਹਾਨੂੰ ਮਾਰਕੀਟ ਦੇ ਦਿੱਤੀ ਹੈ। ਉਹ ਸ਼ੀਸ਼ਿਆਂ ਵਾਲੇ ਫਾਈਵ ਸਟਾਰ ਹਸਪਤਾਲ ਲੈ ਕੇ ਆ ਗਏ। ਉਨ੍ਹਾਂ ਦੇ ਮਾਲਕਾਂ ਦੇ ਨਾਲ ਹਿੱਸੇ ਪਾ ਲਏ। ਗਰੀਬਾਂ ਨੂੰ ਕੀ ਕਿਹਾ? ਇਲਾਜ ਕਰਵਾਉਣਾ ਹੈ ਤਾਂ ਇੱਥੇ ਪੈਸੇ ਦਿਓ ਨਹੀਂ ਤਾਂ ਮਰਨਾ ਹੈ ਤਾਂ ਮਰੋ। ਇਸੇ ਤਰ੍ਹਾਂ ਹੀ ਐਜੂਕੇਸ਼ਨ ਦੇ ਵਿੱਚ ਹੈ। ਲਓ ਜੀ, ਅਸੀਂ ਸਰਕਾਰੀ ਸਕੂਲਾਂ ਦੇ ਵਿੱਚ ਪੜ੍ਹਾਈ ਦਾ ਸਿਸਟਮ ਕਰ ਦਿੱਤਾ ਬੰਦ, ਆਓ ਜੀ ਪ੍ਰਾਈਵੇਟ ਵਾਲਿਓ, ਵੱਡੀਆਂ ਵੱਡੀਆਂ ਏ.ਸੀ. ਵਾਲੀਆਂ ਬਿਲਡਿੰਗਾਂ, ਇਹ ਤਾਂ ਬਿਲਡਿੰਗ ਬਹੁਤ ਛੋਟੀ ਹੈ, ਇਸ ਤੋਂ ਵੱਡੇ ਵੱਡੇ ਤਾਂ ਉਨ੍ਹਾਂ ਦੇ ਥੀਏਟਰ ਹਨ। ਫੀਸ ਦਿਓ ਇੰਨੀ, ਬੱਚੇ ਪੜ੍ਹਾਉਣੇ ਹਨ ਤਾਂ ਪੜ੍ਹਾਓ ਨਹੀਂ ਤਾਂ ਨੌਵੀਂ/ਦਸਵੀਂ ਕਰਵਾ ਕੇ ਆਟਾ-ਦਾਲ ਸਕੀਮ ਦੇ ਵਿੱਚ ਆਓ। ਅਸੀਂ ਤੁਹਾਡਾ ਠੇਕਾ ਨਹੀਂ ਲਿਆ। ਪਬਲਿਕ ਨੂੰ ਕਿਸਮਤ ਤੇ ਹੀ ਛੱਡ ਦਿੱਤਾ ਗਿਆ, ਬੇਸਹਾਰਾ ਛੱਡ ਦਿੱਤਾ ਗਿਆ। ਮੈਂ ਇਹੀ ਦੁੱਖ ਲੈ ਕੇ ਰਾਜਨੀਤੀ ਦੇ ਵਿੱਚ ਆਇਆ ਹਾਂ। ਮੈਂ ਕਲਾਕਾਰੀ ਵਿੱਚ ਬਹੁਤ ਵਧੀਆ ਲੈਵਲ ਤੇ ਸੀ। ਮੈਨੂੰ ਕੀ ਲੋੜ ਸੀ ਸਰਕਾਰਾਂ ਨਾਲ ਮੱਥਾ ਲਾਉਣ ਦੀ? ਮੈਨੂੰ ਗਲੀਆਂ ਦੇ ਵਿੱਚ ਜਾ ਕੇ ਵਿਰੋਧੀਆਂ ਦੀਆਂ ਆਲੋਚਨਾਵਾਂ ਝੱਲਣ ਦੀ ਕੀ ਲੋੜ ਸੀ ? ਮੈਂ ਵੀ ਕੰਮ ਕਰੀ ਜਾਂਦਾ ਪਰ ਅੱਜ ਵੀ ਮੇਰੇ ਦਿਲ ਦੇ ਵਿੱਚ ਤਮੰਨਾ ਹੈ, ਅੱਜ ਵੀ ਅੱਗ ਬਲਦੀ ਹੈ ਕਿ ਭਗਵੰਤ ਮਾਨਾ, ਹਾਸੇ ਵੀ ਉਦੋਂ ਹੀ ਚੰਗੇ ਲੱਗਦੇ ਹਨ, ਜਦੋਂ ਲੋਕਾਂ ਦੇ ਚੁੱਲ੍ਹਿਆਂ ਦੇ ਵਿੱਚ ਅੱਗ ਮਚਦੀ ਹੋਵੇ(ਥੰਪਿੰਗ)। ਚੁੱਲ੍ਹਿਆਂ ਦੀ ਅੱਗ ਗਰੀਬੀ ਨਾਲ, ਮਹਿੰਗਾਈ ਨਾਲ ਅਤੇ ਬੇਰੁਜ਼ਗਾਰੀ ਨਾਲ ਬੁਝ ਗਈ। ਫਿਰ ਅਸੀਂ ਕਿਹੜੇ ਮੂੰਹ ਨਾਲ ਹਸਾਈਏ ? ਸਮਾਜ ਉਦੋਂ ਹੀ ਹੱਸੇਗਾ ਜਦੋਂ ਉਨ੍ਹਾਂ ਕੋਲ ਹੱਸਣ ਵਾਲੇ

ਹਾਲਾਤ ਹੋਣਗੇ। ਪੰਜ-ਪੰਜ ਸਾਲ ਇੱਥੇ ਬੈਠ ਕੇ, ਆਪਣੇ ਮਹਿਲਾਂ ਦੇ ਵਿੱਚ ਬੈਠ ਕੇ ਫਿਰ ਆ ਕੇ ਚਲੇ ਜਾਂਦੇ ਹਨ, ਇੱਕ ਮੌਕਾ ਹੋਰ ਦਿਓ। ਲੋਕ ਮੌਕੇ ਦਿੰਦੇ ਥੱਕ ਗਏ। ਹੁਣ ਬੱਸ ਕਰੋ ਜੀ। ਨਾ ਜੀ, ਇੱਕ ਮੌਕਾ ਹੋਰ ਦਿਓ। ਸਪੀਕਰ ਸਾਹਿਬ, ਜੇ ਕੁਝ ਕਰਨਾ ਹੋਵੇ, ਨੀਅਤ ਸੱਚੀ ਹੋਵੇ, ਇੱਕ ਮੌਕੇ ਦੇ ਵਿੱਚ ਹੀ ਹੋ ਸਕਦਾ ਹੈ। ਅਸੀਂ ਇਸ ਇੱਕ ਮੌਕੇ ਵਿੱਚ ਤੁਹਾਨੂੰ ਕਰ ਕੇ ਦਿਖਾਵਾਂਗੇ (ਥੰਪਿੰਗ)। ਸਪੀਕਰ ਸਾਹਿਬ, ਮੈਂ ਜਦੋਂ 2014 ਵਿੱਚ ਸੰਗਰੂਰ ਦੀ ਇਲੈਕਸ਼ਨ ਲੜੀ, ਮੈਂ ਜਿਹੜਾ ਪੋਸਟਰ ਛਪਵਾਇਆ, ਜਿਵੇਂ ਆਮ ਤੌਰ ਤੇ ਹੁੰਦਾ ਹੈ, ਉਸ ਦੇ ਵਿੱਚ ਮੈਨੂੰ ਹੱਥ ਬੰਨ੍ਹ ਕੇ ਫੋਟੋ ਖਿਚਵਾਉਣੀ ਪਈ ਤੇ ਨਾਲ-ਨਾਲ ਮੈਂ ਇਹ ਵੀ ਅਨਾਊਂਸ ਕਰਦਾ ਰਿਹਾ, ਨਾਲ ਪੋਸਟਰ ਲੈ ਕੇ ਜਾਂਦਾ ਸੀ ਕਿ ਇਹ ਮੇਰੀ ਫੋਟੋ ਹੈ, ਹੱਥ ਬੰਨ੍ਹੇ ਹੋਏ ਹਨ, ਤੁਹਾਨੂੰ ਮਿੰਨਤਾਂ ਹਨ, ਅਪੀਲ ਹੈ ਕਿ ਇੱਕ ਵਾਰੀ ਚੈੱਕ ਤਾਂ ਕਰ ਲਵੋ। ਲੋਕ ਕਹਿੰਦੇ ਕਿ ਠੀਕ ਹੈ ਪਰ ਮੈਂ ਕਿਹਾ ਕਿ ਮੈਂ ਇੱਕ ਹੋਰ ਵਾਅਦਾ ਕਰਦਾ ਹਾਂ ਕਿ ਜੇ 2019 ਦੇ ਵਿੱਚ ਵੀ ਮੈਨੂੰ ਹੱਥ ਬੰਨ੍ਹ ਕੇ ਫੋਟੋ ਖਿਚਵਾਉਣੀ ਪਈ, ਫਿਰ ਮੇਰੀ ਰਾਜਨੀਤੀ ਤੇ ਲੱਖ ਲਾਹਨਤ ਹੈ(ਥੰਪਿੰਗ)। ਅਗਲੀ ਵਾਰ ਸਾਲ 2019 ਦੇ ਵਿੱਚ ਫੋਟੋ(ਹੱਥ ਹਵਾ ਦੇ ਵਿੱਚ ਲਹਿਰਾਉਂਦੇ ਹੋਏ) ਇਸ ਤਰ੍ਹਾਂ ਸੀ, ਪੰਜਾਂ ਸਾਲਾਂ ਦੇ ਕੰਮ ਬੋਲਦੇ ਸੀ। ਸਰ, ਇੱਕ ਮੌਕਾ ਬਹੁਤ ਹੁੰਦਾ ਹੈ। ਇੱਥੇ 5-5 ਵਾਰੀ 7-7 ਵਾਰੀ ਐਮ.ਐਲ.ਏ ਬਣ ਗਏ, ਚੇਅਰਮੈਨ ਬਣ ਗਏ ਪਤਾ ਨਹੀਂ ਕੀ ਕੀ ਬਣ ਗਏ? ਘਰ ਦੇ ਦਿਓ ਜੀ। ਅਸੀਂ ਹਾਰ ਤਾਂ ਗਏ ਪਰ ਘਰ ਕਿਵੇਂ ਬਚਾਈਏ। ਮੈਨੂੰ Khadi Board ਦੇ ਵਿੱਚ ਲਗਾ ਦਿਓ, ਕਮਾਲ ਹੈ। ਜੇ ਤੁਸੀਂ ਇੰਨਾ ਇੰਨਾ ਲੁੱਟ ਕੇ ਵੀ ਚੰਡੀਗੜ੍ਹ ਦੇ ਵਿੱਚ ਘਰ ਨਹੀਂ ਬਣਾ ਸਕੇ(ਹਾਸਾ), ਉਹ ਵੀ ਅਜੇ ਸਰਕਾਰ ਦੇਵੇ, ਸਰ ਇਹ ਤਾਂ ਫਿਰ ਚੈੱਕ ਕਰਨ ਵਾਲੀ ਗੱਲ ਹੈ। ਅਸੀਂ ਤਾਂ ਫਿਰ ਚੈੱਕ ਕਰਾਂਗੇ। ਜਿਨ੍ਹਾਂ ਨੇ ਮਹਿਲ ਬਣਾ ਲਏ, ਉਹ ਵੀ ਕਹਿੰਦੇ ਹਨ ਕਿ ਇੱਕ ਫਲੈਟ ਤਾਂ ਦੇ ਦੇਓ। ਹਾਂ, ਜਿਹੜਾ ਸੰਵਿਧਾਨ ਮੁਤਾਬਿਕ ਡਿਜ਼ਰਵ ਕਰਦਾ ਹੈ, ਉਸ ਨੂੰ ਦਿਆਂਗੇ, ਕੋਈ ਪ੍ਰਾਬਲਮ ਨਹੀਂ। ਅਸੀਂ ਉਨ੍ਹਾਂ ਨੂੰ ਘਰ ਦਿਆਂਗੇ, ਬੇਘਰੇ ਨਹੀਂ ਰੱਖਾਂਗੇ।

ਸੈਸ਼ਨ ਲਾਈਵ ਦੀ ਫੈਸੀਲਟੀ ਬਾਰੇ ਕਿਹਾ ਸੀ। ਹੁਣ ਚੱਲ ਰਿਹਾ ਹੈ ਲਾਈਵ? ਕੀ ਹੁਣ ਤੁਸੀਂ ਆਪਣੀ ਵੀਡੀਓ ਦੇਖ ਲੈਂਦੇ ਹੋ? ਇਸ ਵਕਤ ਬਹੁਤ ਸਾਰੇ ਚੈਨਲਾਂ ਤੇ ਵੀ ਲਾਈਵ ਚੱਲ ਰਿਹਾ ਹੋਵੇਗਾ। ਸਾਡੇ ਜਿਹੜੇ ਐਮ.ਐਲ.ਏ ਹਨ, ਉਹ ਸਾਡੀ ਸਰਕਾਰ ਤੇ ਤਾਂ ਸਵਾਲ ਕਰ ਸਕਦੇ ਹਨ ਕਿਉਂਕਿ ਡੈਮੋਕਰੇਸੀ ਹੈ। ਇਹ ਉਨ੍ਹਾਂ ਦਾ ਹੱਕ ਹੈ। ਪਹਿਲਾਂ ਤਾਂ ਸਿਫਾਰਸ਼ ਲਗਾਉਣੀ ਪੈਂਦੀ ਸੀ ਕਿ ਥੋੜ੍ਹਾ ਜਿਹਾ ਇਹ ਕਢਾ ਦਿਓ ਕਿ ਅੱਜ ਇਸ ਨੇ ਕੀ ਕਿਹਾ ਸੀ, ਉਸ ਨੇ ਕੀ ਕਿਹਾ ਸੀ? ਹੁਣ ਬਿਲਕੁਲ ਪਾਰਦਰਸ਼ੀ ਹੈ, ਜੀ। ਲੋਕਾਂ ਨੂੰ ਦੇਖਣ ਦਿਓ ਕਿ ਉਨ੍ਹਾਂ ਦੇ ਚੁਣੇ ਹੋਏ ਨੁਮਾਇੰਦੇ ਕੀ ਬੋਲਦੇ ਹਨ। ਸੋ, ਸਰ ਇਹ ਵੱਡੀ ਚੇਂਜ ਹੈ(ਥੰਪਿੰਗ)। ਅਸੀਂ ਇੱਕ ਰੋਡ ਮੈਪ ਦਿੱਤਾ ਹੈ ਕਿ ਅਸੀਂ ਇਹ ਕਰਾਂਗੇ।

**29.6.22/ਜਸਪਾਲ/5.25/ਰਜਨੀਸ਼**

ਬੇਹਿੰਮਤੇ ਹੁੰਦੇ ਨੇ ਉਹ ਜਿਹੜੇ ਬਹਿ ਕੇ ਸ਼ਿਕਵਾ ਕਰਨ ਮੁਕੱਦਰਾਂ ਦਾ,

ਬੇਹਿੰਮਤੇ ਹੁੰਦੇ ਨੇ ਉਹ ਜਿਹੜੇ ਬਹਿ ਕੇ ਸ਼ਿਕਵਾ ਕਰਨ ਮੁਕੱਦਰਾਂ ਦਾ,

ਉਗਣ ਵਾਲੇ ਉੱਗ ਪੈਂਦੇ ਨੇ ਸੀਨਾ ਪਾੜ ਕੇ ਪੱਥਰਾਂ ਦਾ । (ਥੰਪਿੰਗ)

ਮੰਜ਼ਿਲ ਦੇ ਮੱਥੇ ਤੇ ਤਖਤੀ ਲੱਗਦੀ ਉਨ੍ਹਾਂ ਦੇ ਨਾਂਵਾਂ ਦੀ

ਜਿਹੜੇ ਘਰੋਂ ਬਣਾ ਕੇ ਤੁਰਦੇ ਨੇ ਨਕਸ਼ਾ ਆਪਣੇ ਸਫਰਾਂ ਦਾ। (ਥੰਪਿੰਗ)

ਅਸੀਂ ਨਕਸ਼ਾ ਬਣਾ ਕੇ ਤੁਰੇ ਹੋਏ ਹਾਂ, ਮੰਜ਼ਿਲ ਤੇ ਜ਼ਰੂਰ ਪਹੁੰਚਾਂਗੇ। ਇਸ ਤੋਂ ਪਹਿਲਾਂ ਤਾਂ ਮੰਜ਼ਿਲਾਂ ਹੀ ਨਹੀਂ ਸੀ, ਕੋਈ ਇੱਧਰ ਨੂੰ ਫਿਰਦਾ ਹੈ, ਕੋਈ ਉਧਰ ਨੂੰ ਫਿਰਦਾ ਹੈ, ਚਾਰ ਇਧਰਲੇ ਧੜੇ ਦੇ ਹਨ, ਚਾਰ ਇਧਰਲੇ ਧੜੇ ਦੇ ਹਨ, ਉਥੇ ਲੜਾਈਆਂ, ਇਸ ਨੂੰ ਬਦਲ ਦਿਉ, ਆਹ ਕਰ, ਇਹ ਨਾ ਕਰੋ, ਆਹ ਕਰ ਲਵੋ। ਲੋਕ ਕਹਿੰਦੇ ਕਿ ਅਸੀਂ ਇਸ ਗੱਲ ਤੋਂ ਕੀ ਲੈਣਾ ਹੈ, ਸਾਡਾ ਕੰਮ ਤਾਂ ਕੋਈ ਕਰ ਦਿਉ। ਸੋ, ਇਸ ਕਰਕੇ ਅਸੀਂ ਹੁਣ ਨਕਸ਼ਾ ਬਣਾ ਕੇ ਚੱਲੇ ਹੋਏ ਹਾਂ । ਮੈਂ ਆਪਣੇ ਆਪੋਜ਼ੀਸ਼ਨ ਦੇ ਸਤਿਕਾਰਯੋਗ ਮੈਂਬਰ ਸਾਹਿਬਾਨ ਦਾ ਦਰਦ ਸਮਝ ਸਕਦਾ ਹਾਂ। ਡਾਕਟਰ ਉਹੀ ਵਧੀਆ ਹੁੰਦਾ ਹੈ ਜਿਹੜਾ ਨਬਜ਼ ਦੇਖ ਕੇ ਦੱਸ ਦਿੰਦਾ ਹੈ ਕਿ ਆਹ, ਆਹ ਟੈਸਟ ਕਰਵਾਉਣੇ ਪੈਣਗੇ। ਇਸ ਵਾਰ ਦਰਦ ਖਾਸਾ ਡੂੰਘਾ ਹੈ ਅਤੇ ਇਹ ਖਾਸਾ ਲੰਮਾ ਚੱਲੇਗਾ। (ਹਾਸਾ) ਪਹਿਲਾਂ ਤਾਂ ਪਤਾ ਹੀ ਹੁੰਦਾ ਸੀ, ਅਗਲੀ ਇਸ ਵਾਰ ਨਾ ਆਇਆ ਤਾਂ ਅਗਲੀ ਆਪਣੀ ਵਾਰੀ ਹੈ, ਬਹਿ ਜਾਉ, ਅਰਾਮ ਨਾਲ, 6 ਕੁ ਮਹੀਨੇ ਪਹਿਲਾਂ ਨਿਕਲਾਂਗੇ, ਆਪਣੀ ਵਾਰੀ ਹੈ। ਸਰ, ਹੁਣ ਉਹ ਵਾਰੀਆਂ ਟੁੱਟ ਗਈਆਂ ਹਨ, ਹੁਣ ਇਸ ਵਾਰੀ ਦੇ ਵਿਚ ਵੜਨ ਵਾਸਤੇ ਬਹੁਤ ਵੱਡੀ ਹਿੰਮਤ ਵਿਖਾਉਣੀ ਪਵੇਗੀ, ਬਹੁਤ ਵੱਡੀ ਇਮਾਨਦਾਰੀ ਤੇ ਬਹੁਤ ਵੱਡੀ ਪਾਰਦਰਸ਼ਤਾ ਦਿਖਾਉਣੀ ਪਵੇਗੀ । (ਥੰਪਿੰਗ)

ਖੂਹ ਦੇ ਵਾਂਗੂ ਮੁਹਤਾਜ਼ ਨਹੀਂ ਹੁੰਦਾ,

ਖੂਹ ਦੇ ਵਾਂਗੂ ਮੁਹਤਾਜ਼ ਨਹੀਂ ਹੁੰਦਾ ਲਾਉਣ ਵਾਲੇ ਦਾ,

ਚਸ਼ਮਾ ਜਿਹੜਾ ਧਰਤੀ ਚੀਰ ਕੇ ਫੁੱਟਿਆ ਹੁੰਦਾ।

ਕਿਉਂਕਿ ਖੂਹ ਤਾਂ ਕਿਸੇ ਨੇ ਲਗਾਇਆ ਹੁੰਦਾ ਹੈ, ਉਸ ਨੂੰ ਬਣਾਇਆ ਹੁੰਦਾ ਹੈ,

ਖੂਹ ਦੇ ਵਾਂਗੂੰ ਮੁਹਤਾਜ਼ ਨਹੀਂ ਹੁੰਦਾ ਲਾਉਣ ਵਾਲੇ ਦਾ ਚਸ਼ਮਾ

ਜਿਹੜਾ ਧਰਤੀ ਦੀ ਹਿੱਕ ਚੀਰ ਕੇ ਫੁੱਟਿਆ ਹੁੰਦਾ ।

ਉਹ ਮੇਲਾ ਬਹੁਤ ਦੇਖਣਾ ਔਖਾ ਹੋ ਜਾਂਦਾ ਹੈ

ਜਿਹੜਾ ਬੰਦੇ ਨੇ ਕਦੇ ਆਪ ਲੁੱਟਿਆ ਹੁੰਦਾ ਹੈ। (ਥੰਪਿੰਗ)

ਸਰ, ਆਹ ਹਾਲਤ ਹੈ ਹੁਣ, ਹੁਣ ਮੇਲਾ ਵੇਖਣਾ ਪੈ ਰਿਹਾ ਹੈ, ਕੋਈ ਹੋਰ ਲੁੱਟੀ ਜਾਂਦਾ ਹੈ ਤਾਂ ਫਿਰ ਦੁੱਖ ਬਾਹਰ ਆਉਂਦਾ ਹੈ। ਸੋ, ਇਸ ਕਰਕੇ ਸਰਕਾਰ ਕੋਲ 92 ਐਮ.ਐਲ.ਏਜ਼ ਦਾ ਮੈਨਡੇਟ ਹੈ, ਅਸੀਂ ਮੈਨਡੇਟ ਮੁਤਾਬਿਕ ਕੰਮ ਕਰਾਂਗੇ। ਵਿਰੋਧ ਕਰਨ ਵਾਸਤੇ ਜੇ ਤੁਸੀਂ ਵਿਰੋਧ ਕਰਨਾ ਹੈ ਤਾਂ ਕਰੀ ਜਾਉ। ਅਸੀਂ ਉਸ ਦੀ ਕੋਈ ਪਰਵਾਹ ਨਹੀਂ ਕਰਦੇ, ਅਸੀਂ ਲੋਕਾਂ ਦੇ ਨਾਲ ਹਾਂ। ਸਪੀਕਰ ਸਾਹਿਬ, ਸਾਰੇ ਪੁਆਇੰਟਸ ਅਮਨ ਜੀ ਨੇ, ਸਾਡੇ ਬੁਲਾਰਿਆਂ ਨੇ ਐਫ.ਐਮ.ਸਾਹਿਬ ਨੇ ਸਾਰੇ ਦੱਸ ਦਿੱਤੇ ਹਨ, ਮੈਂ ਜ਼ਿਆਦਾ ਡਿਟੇਲ ਵਿਚ ਨਹੀਂ ਜਾਵਾਂਗਾ। ਹਾਂ, ਮੈਂ ਦੋ ਸ਼ੇਅਰ ਸੁਣਾ ਦਿੱਤੇ। ਇੱਥੋਂ ਮੈਨੂੰ ਯਾਦ ਆ ਗਿਆ, ਇਸ ਤੋਂ ਪਹਿਲਾਂ ਪੰਜ ਸਾਲ ਬਜਟ ਘੱਟ ਹੁੰਦਾ ਸੀ, ਮੁਸ਼ਾਇਰਾ ਜ਼ਿਆਦਾ ਹੁੰਦਾ ਸੀ । ਸੋ, ਸਾਡੇ ਤਾਂ ਐਫ.ਐਮ.ਸਾਹਿਬ ਨੇ ਸਿਰਫ ਆਪਣੀ ਸਾਰੀ ਦੋ ਘੰਟਿਆਂ ਦੀ ਸਪੀਚ ਵਿੱਚ ਇੱਕ ਸ਼ੇਅਰ ਬੋਲਿਆ ਹੈ। ਹਾਂ ਜੀ, ਤੁਹਾਡੇ (ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਮਨਪ੍ਰੀਤ ਸਿੰਘ ਇਆਲੀ ਵੱਲ ਇਸ਼ਾਰਾ ਕਰਦੇ ਹੋਏ)

(**ਅਵਾਜ਼ਾਂ:** ਇੱਧਰ ਪਿਆਰ ਜ਼ਿਆਦਾ ਸੀ, ਇੱਧਰ ਪਿਆਰ ਜ਼ਿਆਦਾ ਸੀ।)

**ਮੁੱਖ ਮੰਤਰੀ:** ਤੁਹਾਨੂੰ ਤਾਂ ਪਿਆਰ ਹੀ ਬੜਾ ਮਿਲਿਆ ਹੈ ਉਧਰੋਂ । ਸੋ, ਮੈਂ ਇਹ ਕਹਿੰਦਾ ਹਾਂ ਕਿ ਠੀਕ ਹੈ ਕਿ ਸ਼ਾਇਰਾਂ ਦੀਆਂ ਬਹੁਤ ਵੱਡੀਆਂ ਵੱਡੀਆ ਗੱਲਾਂ ਲਿਖੀਆਂ ਹੋਈਆਂ ਹਨ । ਸਾਡੇ ਦਰਮਿਆਨ ਅੱਜ ਪੰਜਾਬੀ ਦੇ ਐਸੇ ਗੀਤਕਾਰ ਜਿਨ੍ਹਾਂ ਨੂੰ ਤਿੰਨ ਚਾਰ ਪੀੜੀਆਂ ਸੁਣ ਸੁਣ ਕੇ ਵੱਡੀਆਂ ਹੋਈਆਂ ਹਨ, ਬਾਬੂ ਸਿੰਘ ਮਾਨ ਮਰਾੜਾਂ ਵਾਲੇ ਮੌਜੂਦ ਹਨ, ਰਾਈਟਰ ਵੀ ਹਨ ਔਰ ਰਾਜਨੀਤੀ ਨੂੰ ਸਮਝਦੇ ਹਨ। ਸੋ, ਸਾਡੇ ਪੰਜਾਬ ਦੀ ਤਰੱਕੀ ਵਿੱਚ ਸ਼ਾਇਰਾਂ ਦਾ ਵੱਡਾ ਯੋਗਦਾਨ ਹੈ, ਕਲਾਕਾਰਾਂ ਦਾ, ਲੇਖਕਾਂ ਦਾ, ਬੁੱਧੀਜੀਵੀਆਂ ਦਾ, ਐਨ.ਜੀ.ਓਜ਼ ਵਾਲਿਆਂ ਦਾ ਯੋਗਦਾਨ ਹੈ। ਸੋ, ਪੰਜਾਬ ਨੂੰ ਜੇ ਪੰਜਾਬ ਬਣਾਉਣਾ ਹੈ ਤਾਂ ਸਾਰਿਆਂ ਨੂੰ ਰਲ ਕੇ ਦੁਬਾਰਾ ਮੁੜ ਕੇ ਸਿਰ ਜੋੜ ਕੇ ਬੈਠਣਾ ਪਵੇਗਾ। ਮੈਨੂੰ ਤਾਂ ਜਿਥੋਂ ਵੀ ਮੈਨੂੰ ਸਲਾਹ ਮਿਲਦੀ ਹੈ ਮੈਂ ਲੈ ਲੈਂਦਾ ਹਾਂ। ਮੈਂ ਨਹੀਂ ਕਹਿੰਦਾ ਕਿ ਮੈਂ ਹੁਣ ਮੁੱਖ ਮੰਤਰੀ ਬਣ ਗਿਆ ਤੇ ਮੈਨੂੰ ਹੁਣ ਦੱਸਿਉ ਨਾ ਤੇ ਮੈਂ ਹੀ ਤੁਹਾਨੂੰ ਦੱਸਾਂਗਾ, ਨੋ। ਸਿਖਿਆਰਥੀ ਬਣੋ, ਵਿਦਿਆਰਥੀ ਰਹੋ। ਕੀ ਪਤਾ ਇੱਕ ਛੋਟਾ ਜਿਹਾ ਬੱਚਾ ਕੋਈ ਕੰਮ ਦੀ ਗੱਲ ਦੱਸ ਜਾਵੇ। ਸੋ, ਮੈਂ ਆਪੋਜ਼ੀਸ਼ਨ ਦੇ ਜਿੰਨੇ ਵੀ ਲੀਡਰ ਸਾਹਿਬਾਨ ਬੋਲੇ, ਉਨ੍ਹਾਂ ਨੇ ਕਮੀਆਂ ਵੀ ਦੱਸੀਆਂ ਹਨ, ਵਧੀਆ ਮਿੱਤਰ ਉਹੀ ਹੁੰਦਾ ਹੈ ਜੋ ਕਮੀ ਦੱਸੇ ਪਰ ਜਿਹੜਾ ਇਕੱਲਾ ਕਮੀਆਂ ਹੀ ਕਮੀਆਂ ਦੱਸੇ ਤਾਂ ਫਿਰ ਉਹ ਮਿੱਤਰ ਨਹੀਂ ਹੁੰਦਾ। ਥੋੜ੍ਹਾ ਇਸ ਵਿਸ਼ੇ ਵਿੱਚ ਵੀ ਗੌਰਕਰਨਾ ਚਾਹੀਦਾ ਹੈ ਕਿ ਇਹ ਤਾਂ ਠੀਕ ਹੈ, ਇਹ ਨਹੀਂ । ਸੋ, ਅਸੀਂ ਇਕੱਲੇ ਇਕੱਲੇ ਮੈਂਬਰ ਦੇ ਗਰੀਵੈਂਸਿਜ਼ ਦਾ ਜਵਾਬ ਵੀ ਦੇ ਦਿੱਤਾ ਹੈ। ਮਾਲੀਆ ਵਧਾਉਣਾ ਹੈ, ਕਰਜ਼ਾ ਘਟਾਉਣਾ ਹੈ।

ਬ.ਕ./ਐਮ/29.6.22/5.30

ਜੇ ਤੁਹਾਡਾ ਬੇਟਾ ਤੁਹਾਡੇ ਤੋਂ ਮੋਟਰ ਸਾਈਕਲ ਮੰਗਦਾ ਹੈ, ਜੇ ਤੁਸੀਂ ਕੈਪੈਸਿਟੀ ਵਿੱਚ ਹੋ, ਲਾਣੇਦਾਰ ਹੋ, ਕਬੀਲਦਾਰ ਹੋ ਅਤੇ ਤੁਹਾਡੇ ਵਿੱਚ ਮੋਟਰ ਸਾਈਕਲ ਲੈਣ ਦੀ ਕੈਪੈਸਿਟੀ ਹੈ ਤਾਂ ਲੈ ਦਿਓਗੇ, ਉਸ ਦਾ ਸ਼ੌਕ ਪੂਰਾ ਹੋ ਜਾਵੇਗਾ ਪਰ ਜੇ ਕਰਜ਼ਾ ਲੈ ਕੇ ਮੋਟਰ ਸਾਈਕਲ ਲੈ ਕੇ ਦਿਓਗੇ ਤਾਂ ਸਮਝ ਲਓ ਤੁਸੀਂ ਘਰ ਬਰਬਾਦੀ ਵੱਲ ਤੋਰ ਲਿਆ। ਇਹੀ ਪਿਛਲੀਆਂ ਸਰਕਾਰਾਂ ਕਰਦੀਆਂ ਰਹੀਆਂ ਹਨ। ਕਰਜ਼ਾ ਲੈ ਕੇ ਇਹ ਕਰ ਲਓ, ਉਹ ਕਰ ਲਓ। ਅਸੀਂ ਕਰਜ਼ਾ ਨਹੀਂ ਲੈਣਾ, ਅਸੀਂ ਆਪਣੇ ਸਰੋਤਾਂ ਨੂੰ ਠੀਕ ਕਰਾਂਗੇ।(ਥੰਪਿੰਗ) 3400 ਕਰੋੜ ਰੁਪਿਆ ਐਕਸਾਈਜ਼ ਤੋਂ ਆਏਗਾ, ਮਾਈਨਿੰਗ ਤੋਂ ਆਏਗਾ, ਹੋਰ ਲੀਕੇਜ ਬੰਦ ਹੋਵੇਗੀ। ਜੀ.ਐਸ.ਟੀ ਦਾ ਹੱਲ ਕਰਾਂਗੇ। ਅੱਜ ਨਿਰਮਲਾ ਸੀਤਾਰਮਨ ਜੀ ਇੱਥੇ ਆਏ ਹੋਏ ਸੀ, ਮੈਂ ਵੀ ਉਥੇ ਗਿਆ ਸੀ। ਸੋ, ਅਸੀਂ ਬਹੁਤ ਸਾਰਾ ਪੈਸਾ ਲਿਆਵਾਂਗੇ ਅਤੇ ਉਹ ਪੈਸਾ ਅਸੀਂ ਲੋਕਾਂ ਤੇ ਲਾਵਾਂਗੇ।(ਥੰਪਿੰਗ) ਸੋ, ਇਹ ਗੱਲ ਪੁੱਛਣ ਦੀ ਆਦਤ ਵਿਰੋਧੀ ਪਾਰਟੀਆਂ ਨੂੰ ਛੱਡ ਦੇਣੀ ਚਾਹੀਦੀ ਹੈ ਕਿ ਪੈਸੇ ਕਿਥੋਂ ਲਿਆਓਗੇ? ਕਾਫੀ ਪੈਸਾ ਤਾਂ ਇਨ੍ਹਾਂ ਵਿਚੋਂ ਹੀ ਆਵੇਗਾ।(ਹਾਸਾ) (ਥੰਪਿੰਗ) ਇਨ੍ਹਾਂ ਕੋਲ ਕਾਫੀ ਪੈਸਾ ਪਿਆ ਹੈ ਅਤੇ ਆਵੇਗਾ। ਅਸੀਂ ਇਸ ਪਾਸੇ ਲੱਗੇ ਹੋਏ ਹਾਂ, ਕਾਗਜ਼ ਕੱਢਣ ਲੱਗੇ ਹੋਏ ਹਾਂ। ਜਦੋਂ ਪਤਾ ਲਗਦਾ ਹੈ, ਸਭ ਤੋਂ ਪਹਿਲੀ ਗੱਲ ਅਸੀਂ ਕਿਸੇ ਦਾ ਨਾਂ ਨਹੀਂ ਲਿਆ। ਦੋ-ਤਿੰਨ ਤਾਂ ਐਵੇਂ ਹੀ ਹਾਈਕੋਰਟ ਚਲੇ ਗਏ, ਕਹਿੰਦੇ ਕਿ ਸਾਨੂੰ ਫੜਨ ਤੋਂ ਸੱਤ ਦਿਨ ਪਹਿਲਾਂ ਦੱਸਿਓ।(ਹਾਸਾ) ਉਨ੍ਹਾਂ ਨੇ ਸਾਨੂੰ ਦੱਸ ਦਿੱਤਾ ਕਿ ਇਹ ਵੀ ਹਨ। ਇਨ੍ਹਾਂ ਨੂੰ ਫੜੋ, ਇਹ ਕੀ ਕਰਦਾ ਰਿਹਾ ਹੈ। ਕਹਿਣ ਦਾ ਭਾਵ ਚੋਰ ਦੇ ਦਿਲ ਵਿੱਚ ਪਾਲਾ ਹੁੰਦਾ ਹੈ। ਪਹਿਲਾਂ ਹੀ ਜਾ ਕੇ ਹਾਈਕੋਰਟ ਨੂੰ ਕਹਿਣ ਲੱਗ ਗਏ। ਹਾਈਕੋਰਟ ਪੁੱਛਦੀ ਹੈ ਕਿ ਤੈਨੂੰ ਕਿਸ ਨੇ ਫੜਿਆ ਹੈ, ਕਿਹੜੀ ਐਫ.ਆਈ.ਆਰ ਹੈ, ਲਿਆ ਕੇ ਦੇ। ਹੁਣ ਦੱਸੋ।(ਹਾਸਾ)

ਸਪੀਕਰ ਸਾਹਿਬ, ਇੱਕ ਘਰ ਵਿੱਚ ਚੋਰੀ ਹੋ ਗਈ। ਚੋਰ ਨੇ ਬੋਰੀ ਵਿੱਚ ਭਾਂਡੇ ਪਾ ਲਏ ਅਤੇ ਕੰਧ ਤੇ ਰੱਖ ਕੇ ਕੰਧ ਟੱਪਣ ਲੱਗਿਆ ਤਾਂ ਬੋਰੀ ਘਰ ਵਾਲੇ ਪਾਸੇ ਡਿੱਗ ਪਈ ਅਤੇ ਆਪ ਬਾਹਰ ਵਾਲੇ ਪਾਸੇ ਡਿੱਗ ਗਿਆ। ਰੌਲਾ ਪਿਆ ਤਾਂ ਭੱਜ ਗਿਆ। ਸਵੇਰ ਨੂੰ ਪੰਚਾਇਤ ਦਾ ਇਕੱਠ ਹੋ ਗਿਆ। ਕਹਿਣ ਲੱਗੇ ਕਿ ਚੋਰ ਨੇ ਕਿਵੇਂ ਚੋਰੀ ਕੀਤੀ ਹੋਵੇਗੀ। ਜਿਹੜਾ ਚੋਰ ਸੀ, ਉਹ ਵੀ ਇਕੱਠ ਵਿੱਚ ਆ ਗਿਆ ਤੇ ਕਹਿਣ ਲੱਗਿਆ ਕਿ ਮੈਂ ਦੱਸਦਾ ਹਾਂ ਕਿਵੇਂ ਚੋਰੀ ਕੀਤੀ ਹੋਵੇਗੀ। ਕਹਿਣ ਲੱਗਿਆ ਕਿ ਉਸ ਨੇ ਪਹਿਲਾਂ ਤਾਂ ਬੋਰੀ ਵਿਛਾਈ ਹੋਵੇਗੀ, ਫੇਰ ਉਸ ਵਿੱਚ ਭਾਂਡੇ ਪਾਏ ਹੋਣਗੇ, ਪਹਿਲਾਂ ਥਾਲ ਪਾਏ ਹੋਣਗੇ, ਫੇਰ ਪਤੀਲੇ, ਫੇਰ ਬਾਕੀ ਭਾਂਡੇ ਪਾ ਕੇ ਬੋਰੀ ਬੰਨ੍ਹ ਲਈ ਹੋਵੇਗੀ। ਅੱਛਾ। ਕਹਿੰਦਾ ਬੋਰੀ ਬੰਨ੍ਹ ਕੇ ਮੋਢੇ ਤੇ ਚੁੱਕ ਲਈ। ਅੱਛਾ। ਕਹਿਣ ਲੱਗਿਆ, ਫੇਰ ਉਸ ਨੇ ਕੰਧ ਤੇ ਧਰ ਦਿੱਤੀ ਹੋਵੇਗੀ। ਅੱਛਾ। ਫੇਰ ਕਹਿੰਦਾ, ਜਦੋਂ ਉਸ ਨੇ ਕੰਧ ਤੇ ਧਰ ਤੇ ਪਰਲੇ ਪਾਸੇ ਆਪ ਉਤਰ ਕੇ ਬੋਰੀ ਨੂੰ ਖਿੱਚਣ ਦੀ ਕੋਸ਼ਿਸ਼ ਕੀਤੀ ਤਾਂ ਬੋਰੀ ਉੱਧਰ ਡਿੱਗ ਗਈ ਤੇ ਮੈਂ ਇੱਧਰ ਰਹਿ ਗਿਆ।(ਹਾਸਾ) ਉਸ ਨੇ ਆਪ

ਹੀ ਦੱਸ ਦਿੱਤਾ ਕਿ *ਮੈਂ*।(ਹਾਸਾ) ਸੋ, ਉਹੀ ਗੱਲ ਇੱਥੇ ਹੈ ਕਿ ਹੁਣ ਮੈਨੂੰ ਫੜਨਗੇ।(ਹਾਸਾ) ਇਹ ਆਪ ਹੀ ਦੱਸ ਰਹੇ ਹਨ ਕਿਉਂਕਿ ਚੋਰੀਆਂ ਇੰਨੀਆਂ ਕੀਤੀਆਂ ਹੋਈਆਂ ਹਨ, ਖਜ਼ਾਨਾ ਇੰਨਾ ਲੁੱਟਿਆ ਹੋਇਆ ਹੈ ਕਿ ਸੰਭਾਲਿਆ ਨਹੀਂ ਗਿਆ। ਜਿਵੇਂ ਪਹਿਲਾਂ ਵੀ ਕਿਹਾ ਗਿਆ ਹੈ ਕਿ ਕੋਈ ਬਿਊਰੋਕ੍ਰੇਟ ਹੋਵੇ, ਕੋਈ ਪੁਲੀਟੀਕਲ ਰਸੂਖਦਾਰ ਬੰਦਾ ਹੋਵੇ, ਸਾਬਕਾ ਹੋਵੇ, ਮੌਜੂਦਾ ਹੋਵੇ, ਸਾਡਾ ਹੋਵੇ ਜਾਂ ਉੱਧਰੋਂ ਹੋਵੇ (ਆਪੋਜ਼ੀਸ਼ਨ ਬੈਂਚਿਜ਼ ਵੱਲ ਇਸ਼ਾਰਾ) ਅਸੀਂ ਕਾਰਵਾਈ ਕਰਾਂਗੇ।

ਅੱਜ ਮਹਾਰਾਜਾ ਰਣਜੀਤ ਸਿੰਘ ਜੀ ਦੀ ਬਰਸੀ ਹੈ। ਅੱਜ ਦੇ ਦਿਨ ਮੈਂ ਹਾਊਸ ਨੂੰ ਕਹਿਣਾ ਚਾਹੁੰਦਾ ਹਾਂ ਕਿ ਮਹਾਰਾਜਾ ਰਣਜੀਤ ਸਿੰਘ ਦੇ ਨਾਂ ਤੇ ਵੋਟਾਂ ਬਹੁਤ ਲਈਆਂ ਗਈਆਂ ਹਨ ਕਿ ਮਹਾਰਾਜਾ ਰਣਜੀਤ ਸਿੰਘ ਵਰਗਾ ਰਾਜ ਦੇਵਾਂਗੇ। ਮਹਾਰਾਜਾ ਰਣਜੀਤ ਸਿੰਘ ਦਾ ਰਾਜ ਕੀ ਸੀ? ਮਹਾਰਾਜਾ ਰਣਜੀਤ ਸਿੰਘ ਭੇਸ ਬਦਲ ਕੇ ਲੋਕਾਂ ਦੇ ਘਰ ਜਾ ਕੇ ਕੰਨ ਲਾ ਕੇ ਗੱਲਾਂ ਸੁਣਦੇ ਸੀ ਕਿ ਕਿਤੇ ਮੇਰੀ ਪਰਜਾ ਮੇਰੇ ਤੋਂ ਦੁਖੀ ਤਾਂ ਨਹੀਂ ਹੈ। ਜਿਹੜੀ ਗੱਲ ਤੋਂ ਦੁਖੀ ਹੈ, ਮੈਂ ਉਸ ਦਾ ਹੱਲ ਕਰਾਂਗਾ। ਉਹ ਵੀ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਦੇਣ ਵਾਲੇ ਰਹੇ ਹਨ, ਉਹ ਵੀ ਕੰਧਾਂ ਨੂੰ ਕੰਨ ਲਾ ਕੇ ਸੁਣਦੇ ਰਹੇ ਹਨ ਪਰ ਕੀ ਸੁਣਦੇ ਰਹੇ ਹਨ? ਕਿਸੇ ਦੇ ਘਰ ਵਿੱਚ ਚਾਰ ਰੁਪਏ ਜਾਂ ਪੰਜ ਰੁਪਏ ਤਾਂ ਨਹੀਂ ਰਹੇ। ਕੋਈ ਘਰ ਨਸ਼ਾ ਜਾਂ ਸਮੈਕ ਵੇਚਣ ਤੋਂ ਬਚ ਤਾਂ ਨਹੀਂ ਗਿਆ।(ਟਰੇਜ਼ਰੀ ਬੈਂਚਿਜ਼ ਵਲੋਂ ਮੇਜ਼ ਥਪਥਪਾਏ ਗਏ) ਅੱਜ ਮਹਾਰਾਜਾ ਰਣਜੀਤ ਸਿੰਘ ਜੀ ਦੀ ਬਰਸੀ ਹੈ, ਜਿਨ੍ਹਾਂ ਦੇ ਰਾਜ ਬਾਰੇ ਕਿਹਾ ਜਾਂਦਾ ਸੀ ਕਿ ਕੁੱਤੇ ਦੇ ਗਲ਼ ਵਿੱਚ ਸੋਨੇ ਦਾ ਕੈਂਠਾ ਪਾ ਦਿਓ, ਸਵੇਰ ਨੂੰ ਉਸੇ ਕੁੱਤੇ ਦੇ ਗਲ਼ ਵਿੱਚ ਕੈਂਠਾ ਮਿਲਦਾ ਸੀ। ਐਸਾ ਉਨ੍ਹਾਂ ਦਾ ਰਾਜ ਸੀ। ਅਸੀਂ ਮਹਾਰਾਜਾ ਰਣਜੀਤ ਸਿੰਘ ਦੀ ਬਰਸੀ ਤੇ ਮੈਂ ਇਸ ਪਵਿੱਤਰ ਹਾਊਸ ਨੂੰ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਉਨ੍ਹਾਂ ਵਰਗਾ ਰਾਜ ਨਹੀਂ ਦੇ ਸਕਦੇ। ਉਹ ਤਾਂ ਬਹੁਤ ਵੱਡੇ ਜਰਨੈਲ ਸਨ। ਉਨ੍ਹਾਂ ਨੇ ਇੰਨੀਆਂ ਵੱਡੀਆਂ ਵੱਡੀਆਂ ਲੜਾਈਆਂ ਲੜੀਆਂ ਸਨ ਪਰ ਅਸੀਂ ਉਨ੍ਹਾਂ ਦੇ ਕਦਮਾਂ ਤੇ ਚੱਲਾਂਗੇ। ਚਾਹੇ ਸਾਡਾ ਹੈ, ਚਾਹੇ ਇਨ੍ਹਾਂ ਦਾ ਹੈ, ਜਿਹੜਾ ਮਰਜ਼ੀ ਹੈ, ਭਾਵੇਂ ਰਸੂਖਦਾਰ ਹੈ, ਅਸੀਂ ਕਿਸੇ ਦੀ ਫਰਮਾਇਸ਼ ਨਹੀਂ ਮੰਨਣੀ, ਕਾਰਵਾਈ ਹੋਵੇਗੀ।(ਥੰਪਿੰਗ) ਇਸ ਦਾ ਮਤਲਬ ਇਹ ਨਹੀਂ ਹੈ ਕਿ ਕਿਸੇ ਵੱਡੀ ਸੱਤਾਧਾਰੀ ਪਾਰਟੀ ਵਿੱਚ ਸ਼ਾਮਲ ਹੋ ਕੇ ਤੁਸੀਂ ਬਚ ਜਾਓਗੇ।(ਹਾਸਾ)(ਥੰਪਿੰਗ) ਉਸ ਨਾਲ ਕੀ ਸਬੰਧ ਹੈ ਜੀ? ਉਹ ਤੁਹਾਡਾ ਨਿੱਜੀ ਫੈਸਲਾ ਹੈ।

29.6.2022 Kramjiit Kur, MoniK Sharma 5.35

ਉਧਰੋਂ ਵੀ ਆਉਣਗੇ ਇੱਧਰ ਨੂੰ, ਜੇਲ੍ਹਾਂ ਵਾਲੇ ਪਾਸੇ ਨੂੰ। ਬਾਜਵਾ ਸਾਹਿਬ, ਬਹੁਤ ਸੀਨੀਅਰ ਹਨ, ਇਨ੍ਹਾਂ ਨੇ ਬਹੁਤ ਵਧੀਆ ਗੱਲ ਕਹੀ ਹੈ। ਇਹ ਦੂਰਦ੍ਰਿਸ਼ਟੀ ਵਾਲੇ ਬੰਦੇ ਹਨ ਕਿਉਂਕਿ ਇਨ੍ਹਾਂ ਨੂੰ ਪਤਾ ਹੈ ਕਿ ਸਾਡੇ ਵਾਲਿਆਂ ਦਾ ਹਾਲ ਕੀ ਹੈ। ਇਹ ਇਸ ਕਰਕੇ ਕਹਿ ਰਹੇ ਹਨ ਕਿ ਜੇਲ੍ਹਾਂ ਠੀਕ ਕਰ ਦਿਉ। (ਹਾਸਾ) ਜੇਲ੍ਹਾਂ ਠੀਕ

ਕਰ ਦਿਉ। (ਥੰਪਿੰਗ) ਮਤਲਬ ਜਾਣਾ ਸਾਡੇ ਵਾਲਿਆਂ ਨੇ ਹੀ ਹੈ ਉਥੇ। ਤੁਹਾਨੂੰ ਉਥੇ ਰੋਟੀ-ਦਾਲ ਆਦਿ ਸਭ ਕੁਝ ਪਰਾਪਰ ਮਿਲੇਗਾ। ਤੁਹਾਨੂੰ ਕੋਈ ਪ੍ਰਾਬਲਮ ਨਹੀਂ ਆਵੇਗੀ। ਪਰ ਪੰਜਾਬ ਦੇ ਲੋਕਾਂ ਦੇ ਇੱਕ-ਇੱਕ ਪੈਸੇ ਦਾ ਹਿਸਾਬ ਲਿਆ ਜਾਵੇਗਾ। ਪੰਜਾਬ ਦੇ ਲੋਕਾਂ ਤੋਂ ਲੁੱਟੇ ਹੋਏ ਪੈਸੇ ਦਾ ਹਿਸਾਬ ਵਿਆਜ ਸਮੇਤ ਲਿਆ ਜਾਵੇਗਾ। ਇਹ ਲੋਕ ਪਹਾੜਾਂ ਦੇ ਪਹਾੜ ਖਰੀਦੀ ਬੈਠੇ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਵੀ ਬੇਨਾਮੀ ਪ੍ਰਾਪਰਟੀ ਹੋਵੇਗੀ, ਉਹ ਸਾਰੇ ਲੋਕਾਂ ਦੇ ਸਾਹਮਣੇ ਪੇਸ਼ ਕਰਾਂਗੇ, ਚਾਹੇ ਉਹ ਫੋਰੈਸਟ ਡਿਪਾਰਟਮੈਂਟ ਦੀ ਹੈ, ਚਾਹੇ ਪੰਚਾਇਤ ਡਿਪਾਰਟਮੈਂਟ ਦੀ ਹੈ, ਹੋਰ ਵੀ ਜਿਹੜੇ ਮਰਜ਼ੀ ਡਿਪਾਰਟਮੈਂਟ ਦੀ ਹੋਵੇ। ਅਸੀਂ ਗਰੀਬਾਂ ਨੂੰ ਤੰਗ ਨਹੀਂ ਕਰਾਂਗੇ, ਜਿਹੜੇ ਗਰੀਬ ਐਸ.ਸੀ. ਤੇ ਬੀ.ਸੀ. ਕੈਟਾਗਰੀ ਨਾਲ ਸਬੰਧਤ ਲੋਕ ਪਿਛਲੇ ਕਈ ਸਾਲਾਂ ਤੋਂ ਉਥੇ ਰਹਿੰਦੇ ਹਨ, ਅਸੀਂ ਆਬਾਦੀ ਨੂੰ ਜਾਂ ਆਬਾਦਕਾਰਾਂ ਨੂੰ ਬਿਲਕੁਲ ਤੰਗ ਨਹੀਂ ਕਰਾਂਗੇ। (ਥੰਪਿੰਗ)

ਸਪੀਕਰ ਸਾਹਿਬ, ਮੇਰੇ ਕੋਲ ਕੱਲ੍ਹ ਬਜਟ ਬਾਰੇ ਕੁਝ ਫੋਨ ਵੀ ਆਏ ਸੀ ਕਿ ਜਿਹੜਾ ਸਰਕਾਰ ਨੇ ਮਹਿਲਾਵਾਂ ਵਾਸਤੇ 1000 ਰੁਪਏ ਪ੍ਰਤੀ ਮਹੀਨਾ ਦੇਣ ਦਾ ਵਾਅਦਾ ਕੀਤਾ ਸੀ, ਉਹ ਕਦੋਂ ਪੂਰਾ ਕਰੋਗੇ। ਮੈਂ ਅੱਜ ਹਾਊਸ ਵਿੱਚ ਦੱਸਣਾ ਚਾਹੁੰਦਾ ਹਾਂ ਕਿ ਮੈਂ ਸੋਰਸਿਜ਼ ਇਕੱਠੇ ਕਰ ਰਿਹਾ ਹਾਂ। ਸਾਰਾ ਡਾਟਾ ਬਣ ਗਿਆ ਹੈ ਕਿ ਕਿੰਨੇ ਪੈਸੇ ਬਣ ਜਾਣਗੇ। ਜਦੋਂ ਸਾਡੇ ਸੋਰਸਿਜ਼ ਕੰਪਲੀਟ ਹੋ ਗਏ ਤਾਂ ਸਭ ਤੋਂ ਪਹਿਲੀ ਜਿਹੜੀ ਗਾਰੰਟੀ ਹੋਵੇਗੀ, ਚਾਹੇ ਉਹ ਦੋ ਮਹੀਨਿਆਂ ਨੂੰ ਹੋ ਜਾਵੇ, ਚਾਰ ਮਹੀਨੇ ਨੂੰ ਹੋ ਜਾਵੇ, ਸਾਡਾ ਅਗਲਾ ਸਭ ਤੋਂ ਪਹਿਲਾ ਜਿਹੜਾ ਸਟੈਪ ਹੋਵੇਗਾ, ਉਹ ਮਹਿਲਾਵਾਂ ਨੂੰ 1000 ਰੁਪਿਆ ਪ੍ਰਤੀ ਮਹੀਨਾ ਦੇਣ ਦਾ ਹੋਵੇਗਾ। (ਟਰੇਜ਼ਰੀ ਬੈਂਚਿਜ਼ ਵੱਲੋਂ ਜ਼ੋਰਦਾਰ ਥੰਪਿੰਗ)

ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਈ-ਗੌਰਮਿੰਟ ਵੱਲ ਵਧੇ ਹਾਂ। ਈ-ਪੋਰਟਲ ਤੇ ਲਰਨਿੰਗ ਲਾਇਸੰਸ ਵੀ ਬਣ ਜਾਣਗੇ।ਆਉਣ ਵਾਲੇ ਦਿਨਾਂ ਵਿੱਚ ਹੋਰ ਵੀ ਬਹੁਤ ਸਾਰੀਆਂ ਸੁਵਿਧਾਵਾਂ ਆਨਲਾਈਨ ਉਪਲਬਧ ਹੋ ਜਾਣਗੀਆਂ। ਜਮ੍ਹਾਂਬੰਦੀ ਦੀ ਸੁਵਿਧਾ ਵੀ ਆਨਲਾਈਨ ਹੋ ਗਈ ਹੈ ਅਤੇ ਫਰਦਾਂ ਹੋ ਗਈਆਂ ਹਨ।

ਸਪੀਕਰ ਸਾਹਿਬ, ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਆਪਾਂ ਹੁਣ ਜਿਹੜੇ ਹਾਊਸ ਵਿੱਚ ਬੈਠੇ ਹਾਂ, ਇੱਥੇ ਹੁਣ ਵਾਇਰਿੰਗ ਚੱਲ ਰਹੀ ਹੈ। ਅਗਲੇ ਸੈਸ਼ਨ ਤੋਂ ਪਹਿਲਾਂ ਤੁਹਾਨੂੰ ਇੱਕ ਨਵੀਂ ਵਿਧਾਨ ਸਭਾ ਦੇਖਣ ਨੂੰ ਮਿਲੇਗੀ ਜਿਸ ਵਿੱਚ ਸਾਰੇ ਮੈਂਬਰ ਸਾਹਿਬਾਨਾਂ ਦੇ ਟੇਬਲਜ਼ ਦੇ ਸਾਹਮਣੇ ਸਕਰੀਨ ਲੱਗੀ ਹੋਈ ਹੋਵੇਗੀ, ਜੋ ਕਿ ਟੱਚ ਸਕਰੀਨ ਹੋਵੇਗੀ, ਉਸ ਵਿੱਚ ਸਭ ਕੁਝ ਅਪਲੋਡ ਹੋਇਆ ਕਰੇਗਾ। ਤੁਹਾਡੇ ਘਰ ਦੀ ਬੈੱਲ ਮਾਰ ਕੇ ਕੋਈ ਵੀ ਰਾਤ ਨੂੰ 2.30 ਵਜੇ ਸਵਾਲ ਜਾਂ ਸਵਾਲਾਂ ਦੇ ਜਵਾਬ ਨਹੀਂ ਦੇ ਕੇ ਜਾਵੇਗਾ। ਸਾਰਾ ਕੁਝ ਇੱਥੇ ਪਿਆ ਹੋਵੇਗਾ

(ਟੇਬਲ ਵੱਲ ਇਸ਼ਾਰਾ ਕਰਦੇ ਹੋਏ), ਜਿਵੇਂ ਪਲੇਨ ਦੇ ਵਿੱਚ ਸਕਰੀਨ ਲੱਗੀ ਹੁੰਦੀ ਹੈ। ਆਪਾਂ ਈ-ਵਿਧਾਨ ਸਭਾ ਕਰ ਦੇਣੀ ਹੈ। (ਥੰਪਿੰਗ)

ਸਪੀਕਰ ਸਾਹਿਬ, ਦੇਖੋ, ਦੁਨੀਆਂ ਬਦਲ ਗਈ ਹੈ। ਅਸੀਂ ਅਜੇ ਉਥੇ ਹੀ ਖੜ੍ਹੇ ਹਾਂ। ਅਮਰੀਕਾ ਵਾਲੇ ਮੰਗਲ ਗ੍ਰਹਿ ਤੇ ਪਲਾਟ ਕੱਟਣ ਨੂੰ ਫਿਰਦੇ ਹਨ ਪਰ ਸਾਨੂੰ ਅਜੇ ਸੀਵਰੇਜ ਸਿਸਟਮ ਬਣਾਉਣ ਤੱਕ ਹੀ ਸੀਮਤ ਰੱਖਿਆ ਹੋਇਆ ਹੈ। ਸੋ, ਇਹ ਸੀਵਰੇਜ, ਛੱਪੜ, ਟੋਭੇ ਅਤੇ ਸੜਕਾਂ ਆਦਿ ਬਣਾਉਣੀਆਂ, ਲੋਕਾਂ ਲਈ ਇਹ ਬਹੁਤ ਵੱਡੀਆਂ ਮੁਸ਼ਕਿਲਾਂ ਬਣਾ ਦਿੱਤੀਆਂ ਗਈਆਂ ਹਨ ਜਦੋਂ ਕਿ ਜੇ ਸਰਕਾਰ ਕੰਮ ਕਰਨ ਤੇ ਆ ਜਾਵੇ ਤਾਂ ਸਭ ਕੁਝ ਠੀਕ ਹੋ ਸਕਦਾ ਹੈ। ਸੰਤ ਬਲਬੀਰ ਸਿੰਘ ਸੀਚੇਵਾਲ ਸਾਡੇ ਰਾਜ ਸਭਾ ਦੇ ਮੈਂਬਰ ਹਨ। ਅੱਜ ਕੱਲ੍ਹ ਜਿਹੜੇ ਟੋਭਿਆਂ ਦਾ ਪਾਣੀ ਸਾਫ ਕਰਕੇ ਖੇਤਾਂ ਵਿੱਚ ਲੈ ਕੇ ਜਾਇਆ ਜਾਂਦਾ ਹੈ, ਉਨ੍ਹਾਂ ਟੋਭਿਆਂ ਦਾ ਨਾਮ ਹੀ 'ਸੀਚੇਵਾਲ ਮਾਡਲ' ਰੱਖਿਆ ਹੋਇਆ ਹੈ। ਅਸੀਂ ਉਨ੍ਹਾਂ ਨੂੰ ਰਾਜ ਸਭਾ ਵਿੱਚ ਭੇਜਿਆ ਹੈ ਕਿ ਉਥੇ ਜਾ ਕੇ ਵਾਤਾਵਰਨ ਸੁਧਾਰ ਅਤੇ ਪੋਲਿਊਸ਼ਨ ਠੀਕ ਕਰਨ ਵਾਸਤੇ ਅਵਾਜ਼ ਉਠਾਓ। ਉਹ ਅਪਰ ਹਾਊਸ ਹੈ, ਉਨ੍ਹਾਂ ਨੂੰ ਅਸੀਂ ਅਪਰ ਹਾਊਸ ਵਿੱਚ ਭੇਜਿਆ ਹੈ। ਉਸ ਤੋਂ ਪਹਿਲਾਂ ਵੀ ਉਨ੍ਹਾਂ ਨੂੰ ਪੰਜਾਬ ਪਲਿਊਸ਼ਨ ਕੰਟਰੋਲ ਬੋਰਡ ਦਾ ਮੈਂਬਰ ਬਣਾ ਕੇ ਰੱਖਿਆ ਹੋਇਆ ਸੀ। ਇਹ ਲੋਕ ਪੋਲਿਊਸ਼ਨ ਕੰਟਰੋਲ ਤਾਂ ਬਾਅਦ ਵਿੱਚ ਕਰਦੇ ਹਨ ਪਰ ਸੀਚੇਵਾਲ ਜੀ ਤੇ ਜ਼ਰੂਰ ਕੰਟਰੋਲ ਰੱਖਿਆ ਹੋਇਆ ਸੀ ਕਿ ਤੂੰ ਹੁਣ ਕੁਝ ਨਹੀਂ ਕਰਨਾ, ਨਹੀਂ ਤਾਂ ਫੈਕਟਰੀਆਂ ਵਾਲੇ ਆਪਾਂ ਨੂੰ ਫੰਡ ਦੇਣੋਂ ਹਟ ਜਾਣਗੇ। ਸਾਨੂੰ ਹਾਰਡ ਡਿਸੀਜ਼ਨਜ਼ ਲੈਣੇ ਪੈਣਗੇ, ਜੋ ਕਿ ਅਸੀਂ ਲਵਾਂਗੇ ਪਰ ਵਾਤਾਵਰਨ ਲਈ, ਪੰਜਾਬ ਦੇ ਪਾਣੀ ਲਈ, ਪੰਜਾਬ ਦੀ ਧਰਤੀ ਲਈ ਅਤੇ ਪੰਜਾਬ ਦੀ ਹਵਾ ਲਈ ਅਸੀਂ ਕੋਈ ਸਮਝੌਤਾ ਨਹੀਂ ਕਰਾਂਗੇ। (ਥੰਪਿੰਗ)

ਬਾਜਵਾ ਸਾਹਿਬ, ਜਦੋਂ ਲੌਕ ਡਾਊਨ ਲੱਗਿਆ ਸੀ, ਉਦੋਂ ਸ਼ਾਇਦ 24 ਮਾਰਚ ਸੀ। ਉਦੋਂ ਹਾਊਸ ਚੱਲ ਰਿਹਾ ਸੀ, ਜਦੋਂ ਲੌਕ ਡਾਊਨ ਸਬੰਧੀ ਐਲਾਨ ਹੋਇਆ। ਮੈਂ ਵੀ ਉਸ ਸਮੇਂ 10 ਦਿਨ ਦਿੱਲੀ ਵਿਖੇ ਰਿਹਾ ਕਿਉਂਕਿ ਉਦੋਂ ਬਹੁਤ ਹੀ ਜ਼ਿਆਦਾ ਸਟਰਿਕਟ ਲੌਕ ਡਾਊਨ ਹੋ ਗਿਆ ਸੀ। ਕੋਈ ਬਾਰਡਰ ਕਰੌਸ ਹੀ ਨਹੀਂ ਕਰ ਸਕਦਾ ਸੀ। ਮੈਂ ਜਦੋਂ 11-12 ਦਿਨਾਂ ਬਾਅਦ ਪੰਜਾਬ ਆਇਆ, ਦੇਖੋ, ਜਦੋਂ ਲੌਕ ਡਾਊਨ ਲੱਗਿਆ ਸੀ ਤਾਂ ਚਿੜੀਆਂ, ਤੋਤੇ ਅਤੇ ਹੋਰ ਪੰਛੀ ਜਿਹੜੇ ਕਦੇ ਦੇਖੇ ਹੀ ਨਹੀਂ ਸੀ, ਉਹ ਆਪਣੇ ਘਰਾਂ ਦੇ ਮੂਹਰੋਂ ਦੀ ਉੱਡ ਕੇ ਜਾਂਦੇ ਸੀ। ਉਹ ਆਪਾਂ ਨੂੰ ਇਹ ਕਹਿ ਕੇ ਜਾਂਦੇ ਸੀ ਕਿ ਕੀ ਹੁਣ ਠੀਕ ਹੋ? ਤੁਸੀਂ ਨੇਚਰ ਨਾਲ ਛੇੜ-ਛਾੜ ਕਰਦੇ ਰਹੇ ਹੋ। ਹੁਣ ਘਰਾਂ ਵਿੱਚ ਬਹਿ ਗਏ ਹੋ। ਦੇਖੋ, ਅਸੀਂ ਆਹ ਆਜ਼ਾਦ ਫਿਰਦੇ ਹਾਂ। ਸਾਨੂੰ ਕਦੇ ਕਰੋਨਾ ਨਹੀਂ ਹੁੰਦਾ। ਸਪੀਕਰ ਸਾਹਿਬ, ਉਨ੍ਹਾਂ ਦਿਨਾਂ ਦੌਰਾਨ ਜਲੰਧਰ ਸ਼ਹਿਰ ਤੋਂ ਐਵਰੈਸਟ ਦੀਆਂ ਪਹਾੜੀਆਂ ਦੀ ਬਰਫ਼ ਦਿਖਣ ਲੱਗ ਪਈ ਸੀ।

29.06.2022/05.40/ਹਰਪ੍ਰੀਤ ਸਿੰਘ/ਸ਼ੁਭਮ ਜੈਨ

ਇਸ ਦਾ ਮਤਲਬ ਜੇਕਰ 10-12 ਦਿਨਾਂ ਵਿੱਚ ਇਹ ਹੋ ਸਕਦਾ ਹੈ ਤਾਂ ਆਪਾਂ ਪ੍ਰਦੂਸ਼ਣ ਨੂੰ ਕੰਟਰੋਲ ਕਰਕੇ ਪੰਜਾਬ ਨੂੰ ਇਸ ਤਰ੍ਹਾਂ ਪ੍ਰਦੂਸ਼ਣ ਮੁਕਤ ਕਿਉਂ ਨਹੀਂ ਕਰ ਸਕਦੇ। ਅਸੀਂ ਤੁਹਾਨੂੰ ਕਰਕੇ ਦਿਖਾਵਾਂਗੇ। ਮੈਂ ਇਸ ਹਾਊਸ ਵਿਚ ਖੜ੍ਹ ਕੇ ਤੁਹਾਨੂੰ ਕਹਿੰਦਾ ਹਾਂ (ਥੰਪਿੰਗ) ਘੁੱਗੀਆਂ ਵੀ, ਗਟਾਰਾਂ ਵੀ, ਚਿੜੀਆਂ ਵੀ ਇੱਥੇ ਆਉਣਗੀਆਂ। ਸੁਰਜੀਤ ਪਾਤਰ ਸਾਹਿਬ ਦਾ ਇਕ ਸ਼ੇਅਰ ਹੈ:-

ਇੱਥੋਂ ਮੇਘ ਆਉਂਦੇ ਵੀ ਮੁੜ ਗਏ, ਇੱਥੋਂ ਪੰਛੀ ਸਾਰੇ ਉੱਡ ਗਏ
ਇੱਥੇ ਦਰਖਤ ਵੀ ਕਰਨ ਅੱਜਕੱਲ੍ਹ ਕਿਤੇ ਹੋਰ ਜਾਣ ਦੇ ਮਸ਼ਵਰੇ

ਅਸੀਂ ਪੰਛੀਆਂ ਦੇ ਘਰ ਪਾਉਣ ਦੀਆਂ ਥਾਵਾਂ ਵੀ ਨਹੀਂ ਛੱਡੀਆਂ, ਸਪਰੇਆਂ ਕਰ ਕਰ ਕੇ ਅਸੀਂ ਖੇਤਾਂ ਨੂੰ ਬਰਬਾਦ ਕਰ ਦਿੱਤਾ ਹੈ। ਉਹ ਖੇਤਾਂ ਵਿਚ ਨਹੀਂ ਰਹਿ ਸਕਦੇ। ਉਹ ਆਏ ਤਾਂ ਆਪਣੇ ਨਾਲ ਹੀ ਸੀ ਪਰ ਕੁਦਰਤ ਨਾਲ ਛੇੜਛਾੜ ਨਹੀਂ ਹੋਣੀ ਚਾਹੀਦੀ। ਬਾਕੀ ਇਹ ਤਾਣੀ 75 ਸਾਲ ਦੀ ਉਲਝੀ ਹੋਈ ਹੈ, ਉਸ ਨੂੰ 100 ਦਿਨਾਂ ਵਿਚ ਜਾਂ ਪੰਜ ਮਹੀਨਿਆਂ ਵਿਚ ਨਹੀਂ ਸੁਲਝਾਇਆ ਜਾ ਸਕਦਾ ਪਰ ਅਸੀਂ ਲੱਗੇ ਹੋਏ ਹਾਂ। ਸਾਡੀ ਨੀਅਤ ਸੱਚੀ ਹੈ। ਸੁਰਜੀਤ ਪਾਤਰ ਸਾਹਿਬ ਦਾ ਇਕ ਸ਼ੇਅਰ ਹੈ:

ਕੀ ਹੋਇਆ ਜੇ ਪੱਤਝੜ ਆਈ, ਤੂੰ ਅਗਲੀ ਰੁੱਤ ਚ ਯਕੀਨ ਰੱਖੀਂ
ਮੈਂ ਲੱਭ ਕੇ ਕਿਤੋਂ ਲਿਆਉਨਾ ਕਲਮਾਂ, ਤੂੰ ਫੁੱਲਾਂ ਜੋਗੀ ਜ਼ਮੀਨ ਰੱਖੀਂ

ਸੋ, ਕਲਮਾਂ ਲੱਭ ਲਵਾਂਗੇ ਪਰ ਫੁੱਲਾਂ ਜੋਗੀ ਜ਼ਮੀਨ ਬਚ ਜਾਵੇ। ਇਸੇ ਧਰਤੀ ਤੇ ਭੰਗੜੇ, ਗਿੱਧੇ ਪੈਣਗੇ। ਇਸੇ ਧਰਤੀ ਤੇ ਕਬੱਡੀਆਂ, ਹਾਕੀਆਂ, ਕ੍ਰਿਕਟਾਂ ਖੇਡੀਆਂ ਜਾਣਗੀਆਂ। ਇਸੇ ਧਰਤੀ ਤੇ ਮੇਲੇ ਲੱਗਣਗੇ ਅਤੇ ਦਮਾਮੇ ਮਾਰਦੇ ਜੱਟ ਮੇਲੇ ਚ ਜਾਣਗੇ ਕਿਉਂਕਿ ਅਸੀਂ ਖੇਤੀ ਨੂੰ ਪ੍ਰਾਇਰਟੀ ਤੇ ਠੀਕ ਕਰ ਰਹੇ ਹਾਂ। ਖੇਤੀ ਨਾਲ ਇੰਡਸਟਰੀ ਵੀ ਜੁੜੀ ਹੋਈ ਹੈ। ਮੈਂ ਸਭ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਇਸ ਇਤਿਹਾਸਕ ਡਿਬੇਟ ਦੇ ਵਿੱਚ ਹਿੱਸਾ ਲਿਆ। ਮੈਂ ਅਖੀਰ ਦੇ ਵਿਚ ਇਕ ਗੱਲ ਕਹਿੰਦਾ ਹਾਂ ਕਿ -

ਆਪਣੇ ਵੱਲੋਂ ਤਾਂ ਦਰਿਆ ਵੱਡੇ ਘਰ ਜਾਂਦਾ ਹੈ
ਪਰ ਸਮੁੰਦਰ ਵਿਚ ਜਾ ਕੇ ਉਹ ਮਰ ਜਾਂਦਾ ਹੈ
ਗਰਦਨ ਸਿੱਧੀ ਰੱਖਣ ਦਾ ਮੁੱਲ ਤਾਰ ਰਹੇ ਹਾਂ ਜਨਾਬ
ਬੇਸ਼ਰਮਾਂ ਦਾ ਤਾਂ ਨੀਵੀਂ ਪਾ ਕੇ ਸਰ ਜਾਂਦਾ ਹੈ (ਥੰਪਿੰਗ)

ਸੋ, ਮੈਂ ਤਜਵੀਜ਼ ਕਰਦਾ ਹਾਂ ਕਿ ਇਹ ਬਜਟ ਲੋਕ ਪੱਖੀ ਹੈ ਅਤੇ ਸਾਡੀ ਸਰਕਾਰ ਲੋਕਾਂ ਨਾਲ ਕੀਤੇ ਹਰ ਵਾਅਦੇ ਨੂੰ ਪੂਰਾ ਕਰਨ ਲਈ ਵਚਨਬੱਧ ਹੈ। ਕੋਈ ਵੀ ਆ ਕੇ ਸੁਝਾਅ ਦੇ ਸਕਦਾ ਹੈ। ਅਸੀਂ ਪਬਲਿਕਲੀ ਓਪਨ ਹਾਂ।

ਮੇਰੀ ਗੱਡੀ ਜਦੋਂ ਸੀ.ਐਮ. ਹਾਊਸ ਚੋਂ ਬਾਹਰ ਨਿਕਲਦੀ ਹੈ ਤਾਂ ਜੇਕਰ ਕੋਈ ਬਾਹਰ ਖੜ੍ਹਾ ਹੋਵੇ ਤਾਂ ਮੈਂ ਗੱਡੀ ਰੋਕ ਕੇ ਉਸ ਦਾ ਮੰਗ ਪੱਤਰ ਲੈ ਕੇ ਦੱਸ ਦਿੰਦਾ ਹਾਂ ਕਿ ਤੈਨੂੰ ਅੱਜ ਸ਼ਾਮ ਤੱਕ ਫੋਨ ਆ ਜਾਵੇਗਾ ਕਿਉਂਕਿ ਅੱਧਾ ਦੁੱਖ ਤਾਂ ਸੁਣਨ ਨਾਲ ਹੀ ਟੁੱਟ ਜਾਂਦਾ ਹੈ ਪਰ ਅਫਸੋਸ ਕਿ ਇਸ ਤੋਂ ਪਹਿਲਾਂ ਲੋਕਾਂ ਦੇ ਦੁੱਖ ਨਹੀਂ ਸੁਣੇ ਗਏ, ਇਸੇ ਕਰਕੇ ਲੋਕਾਂ ਨੇ ਉਨ੍ਹਾਂ ਨੂੰ ਨਹੀਂ ਸੁਣਿਆ। ਇਸ ਕਰਕੇ ਉਹ ਇੱਥੇ ਨਹੀਂ ਆ ਸਕੇ। ਸਪੀਕਰ ਸਾਹਿਬ, ਮੈਂ ਤੁਹਾਡਾ ਵੀ ਧੰਨਵਾਦ ਕਰਦਾ ਹਾਂ ਕਿ ਤੁਸੀਂ ਲੰਬਾ ਸਮਾਂ ਬਹਿਸ ਕਰਵਾਈ ਹੈ ਅਤੇ ਹਰ ਪਾਰਟੀ ਨੂੰ ਮੌਕਾ ਦਿੱਤਾ। ਮੈਂ ਬੀ.ਐਸ.ਪੀ., ਅਕਾਲੀ ਦਲ, ਕਾਂਗਰਸ, ਅਜ਼ਾਦ ਉਮੀਦਾਰ ਅਤੇ ਬੀ.ਜੇ.ਪੀ. ਸਾਰਿਆਂ ਦਾ ਬਹੁਤ ਧੰਨਵਾਦ ਕਰਦਾ ਹਾਂ। ਮੈਂ ਅਕਸਰ ਕਹਿੰਦਾ ਹੁੰਦਾ ਹਾਂ ਕਿ ਫਸਟ ਆਉਣ ਵਾਲੇ ਨੂੰ ਹੰਕਾਰ ਨਹੀਂ ਕਰਨਾ ਚਾਹੀਦਾ ਕਿਉਂਕਿ ਫਸਟ ਆਉਣ ਵਿਚ ਸਭ ਤੋਂ ਵੱਡਾ ਯੋਗਦਾਨ ਸੈਕਿੰਡ ਅਤੇ ਥਰਡ ਆਉਣ ਵਾਲਿਆਂ ਦਾ ਹੁੰਦਾ ਹੈ ਕਿਉਂਕਿ ਜੇਕਰ ਉਹ ਨਾ ਹੁੰਦੇ ਤਾਂ ਮੁਕਾਬਲਾ ਹੀ ਨਹੀਂ ਹੋਣਾ ਸੀ। ਸੋ, ਮੈਂ ਸੈਕਿੰਡ ਅਤੇ ਥਰਡ ਵਾਲਿਆਂ ਦਾ ਵੀ ਧੰਨਵਾਦ ਕਰਦਾ ਹਾਂ ਅਤੇ ਪੰਜਾਬ ਦੇ ਲੋਕਾਂ ਦਾ ਵੀ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਸਾਨੂੰ ਇੱਥੇ ਬਿਠਾਇਆ ਹੈ। (ਥੰਪਿੰਗ)

**ਮਾਨਯੋਗ ਸਪੀਕਰ:** ਬਹੁਤ ਧੰਨਵਾਦ ਜੀ।

---

## FINANCIAL BUSINESS

## DISCUSSION AND VOTING ON DEMANDS FOR GRANTS RELATING TO THE BUDGET ESTIMATES FOR THE YEAR 2022-23

**ਮਾਨਯੋਗ ਸਪੀਕਰ:** ਸਾਲ 2022-23 ਲਈ ਬਜਟ ਅਨੁਮਾਨਾਂ ਦੀ ਗਰਾਂਟਾਂ ਲਈ ਮੰਗਾਂ ਤੇ ਬਹਿਸ ਅਤੇ ਵੋਟਿੰਗ। ਅੱਜ ਦੀ ਕਾਰਜਸੂਚੀ ਵਿਚ ਸਦਨ ਦੀ ਬਹਿਸ ਅਤੇ ਵੋਟਿੰਗ ਲਈ ਕੁੱਲ 42 ਬਜਟ ਅਨੁਮਾਨਾਂ ਸਬੰਧੀ ਮੰਗਾਂ ਹਨ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਪਿਛਲੀ ਪ੍ਰਥਾ ਅਨੁਸਾਰ ਇਹ ਸਾਰੀਆਂ ਮੰਗਾਂ ਪੜ੍ਹੀਆਂ ਅਤੇ ਪ੍ਰਸਤਾਵ ਕੀਤੀਆਂ ਗਈਆਂ ਸਮਝੀਆਂ ਜਾਣ ਅਤੇ ਇਕੱਠੀਆਂ ਹੀ ਬਹਿਸ ਲਈ ਲੈ ਲਈਆਂ ਜਾਣ ?

(ਅਵਾਜ਼ਾਂ : ਹਾਂ ਜੀ, ਹਾਂ ਜੀ)

## ਮੰਗ ਨੰ. 1

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 93,89,72,18,000 ਰੁਪਏ ਅਤੇ ਪੂੰਜੀਗਤ ਲੇਖੇ ਤੇ 8,36,42,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਖੇਤੀਬਾੜੀ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

## ਮੰਗ ਨੰ. 2

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 5,52,75,05,000 ਰੁਪਏ ਅਤੇ ਪੂੰਜੀਗਤ ਲੇਖੇ ਤੇ 6,83,00,000ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਪਸ਼ੂ ਪਾਲਣ, ਡੇਅਰੀ ਵਿਕਾਸ ਅਤੇ ਮੱਛੀ ਪਾਲਣ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

## ਮੰਗ ਨੰ. 3

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 8,35,33,39,000 ਰੁਪਏ ਅਤੇ ਪੂੰਜੀਗਤ ਲੇਖੇ ਤੇ 3,34,84,87,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਸਹਿਕਾਰਤਾ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

## ਮੰਗ ਨੰ. 4

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ1,05,06,36,000 ਰੁਪਏ ਅਤੇ ਪੂੰਜੀਗਤ ਲੇਖੇ ਤੇ 25,78,20,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਰੱਖਿਆ ਸੇਵਾਵਾਂ ਭਲਾਈ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

## ਮੰਗ ਨੰ. 5

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 1,43,74,86,67,000 ਰੁਪਏ ਅਤੇ ਪੂੰਜੀਗਤ ਲੇਖੇ ਤੇ 8,34,48,29,000ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23ਲਈ ਸਿੱਖਿਆ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

## ਮੰਗ ਨੰ. 6

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 2,03,07,88,000 ਰੁਪਏ ਅਤੇ ਪੂੰਜੀਗਤ ਲੇਖੇ ਤੇ 17,00,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਚੋਣਾਂ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 7**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 2,90,01,08,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਆਬਕਾਰੀ ਅਤੇ ਕਰ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 8**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ3,76,14,87,07,000 ਰੁਪਏ ਅਤੇ ਪੂੰਜੀਗਤ ਲੇਖੇ ਤੇ 3,59,86,76,73,000ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਵਿੱਤ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 9**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ7,97,28,13,000 ਰੁਪਏ ਅਤੇ ਪੂੰਜੀਗਤ ਲੇਖੇ ਤੇ 6,25,25,01,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਖੁਰਾਕ, ਸਿਵਲ ਸਪਲਾਈਜ਼ ਅਤੇ ਖਪਤਕਾਰ ਮਾਮਲੇ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 10**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 3,08,41,74,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਆਮ ਰਾਜ ਪ੍ਰਬੰਧ ਵਿਭਾਗ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 11**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 46,27,36,76,000 ਰੁਪਏ ਅਤੇ ਪੂੰਜੀਗਤ ਲੇਖੇ ਤੇ1,03,97,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23ਲਈ ਸਿਹਤ ਅਤੇ ਪਰਿਵਾਰ ਭਲਾਈ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 12**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 79,45,86,70,000 ਰੁਪਏ ਅਤੇ ਪੂੰਜੀਗਤ ਲੇਖੇ ਤੇ 2,96,75,73,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਗ੍ਰਹਿ ਮਾਮਲੇ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 13**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 30,62,16,15,000 ਅਤੇ ਰੁਪਏ ਅਤੇ ਪੂੰਜੀਗਤ ਲੇਖੇ ਤੇ1,01,01,20,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਉਦਯੋਗ ਅਤੇ ਵਪਾਰ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 14**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ2,92,13,10,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਸੂਚਨਾਅਤੇ ਲੋਕ ਸੰਪਰਕ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 15**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 11,45,42,56,000 ਰੁਪਏ ਅਤੇ ਪੂੰਜੀਗਤ ਲੇਖੇ ਤੇ 14,01,68,75,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23ਲਈ ਜਲ ਸਰੋਤ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 16**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 30,60,32,000ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23ਲਈ ਕਿਰਤ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 17**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 32,37,80,77,000 ਰੁਪਏ ਅਤੇ ਪੂੰਜੀਗਤ ਲੇਖੇ ਤੇ 30,98,19,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਸਥਾਨਕ ਸਰਕਾਰ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

**ਮੰਗ ਨੰ. 18**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 41,61,50,000 ਰੁਪਏ ਅਤੇ ਪੂੰਜੀਗਤ ਲੇਖੇ ਤੇ 40,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਪ੍ਰਸੋਨਲ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 19**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 52,86,61,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,69,96,72,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਯੋਜਨਾਬੰਦੀ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 20**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 63,99,97,22,000 ਰੁਪਏ ਅਤੇ ਪੂੰਜੀਗਤ ਲੇਖੇ ਤੇ 10,61,43,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਪਾਵਰ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 21**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 6,04,81,83,000 ਰੁਪਏ ਅਤੇ ਪੂੰਜੀਗਤ ਲੇਖੇ ਤੇ 14,97,30,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਲੋਕ ਨਿਰਮਾਣ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 22**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 18,85,15,74,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਮਾਲ, ਮੁੜ ਵਸੇਬਾ ਅਤੇ ਕੁਦਰਤੀ ਆਫਤਾਂ ਪ੍ਰਬੰਧ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 23**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 24,05,52,31,000 ਰੁਪਏ ਅਤੇ ਪੂੰਜੀਗਤ ਲੇਖੇ ਤੇ 5,97,27,10,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਪੇਂਡੂ ਵਿਕਾਸ ਅਤੇ ਪੰਚਾਇਤਾਂ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 24**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 31,46,01,000 ਰੁਪਏ ਅਤੇ ਪੂੰਜੀਗਤ ਲੇਖੇ ਤੇ 8,11,64,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਵਿਗਿਆਨ, ਤਕਨੀਕ ਅਤੇ ਵਾਤਾਵਰਣ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 25**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 61,19,63,99,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,05,40,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਸਮਾਜਿਕ ਸੁਰੱਖਿਆ, ਇਸਤਰੀ ਅਤੇ ਬਾਲ ਭਲਾਈ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰਬਰ 26**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 56,66,27,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਰਾਜ ਵਿਧਾਨ ਪਾਲਿਕਾ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 27**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 5,09,06,40,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,31,84,01,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 28**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 1,46,34,92,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,13,10,51,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਸੈਰ-ਸਪਾਟਾ ਅਤੇ ਸਭਿਆਚਾਰਕ ਮਾਮਲੇ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 29**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 3,96,21,43,000 ਰੁਪਏ ਅਤੇ ਪੂੰਜੀਗਤ ਲੇਖੇ ਤੇ 3,50,03,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਟਰਾਂਸਪੋਰਟ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 30**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 72,00,25,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਚੌਕਸੀ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰਬਰ 31**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 1,68,81,08,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,02,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਰੋਜ਼ਗਾਰ ਉਤਪਤੀ ਅਤੇ ਸਿਖਲਾਈ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.32**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 2,51,23,03,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਜੰਗਲਾਤ ਅਤੇ ਜੰਗਲੀ ਜੀਵ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.33**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 55,66,15,000 ਰੁਪਏ ਅਤੇ ਪੂੰਜੀਗਤ ਲੇਖੇ ਤੇ 9,28,01,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2020-23 ਲਈ ਪ੍ਰਸ਼ਾਸਨਿਕ ਸੁਧਾਰ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.34**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 1,50,28,31,000 ਰੁਪਏ ਅਤੇ ਪੂੰਜੀਗਤ ਲੇਖੇ ਤੇ 30,27,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਬਾਗਬਾਨੀ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.35**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 71,10,81,000 ਰੁਪਏ ਅਤੇ ਪੂੰਜੀਗਤ ਲੇਖੇ ਤੇ 31,66,52,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.36**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 2,95,51,90,000 ਰੁਪਏ ਅਤੇ ਪੂੰਜੀਗਤ ਲੇਖੇ ਤੇ 75,70,14,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਜੇਲ੍ਹਾਂ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.37**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 8,35,12,06,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਕਾਨੂੰਨ ਅਤੇ ਨਿਆਂ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.38**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 5,93,52,89,000 ਰੁਪਏ ਅਤੇ ਪੂੰਜੀਗਤ ਲੇਖੇ ਤੇ 4,39,53,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਡਾਕਟਰੀ ਸਿੱਖਿਆ ਅਤੇ ਖੋਜ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.39**

ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 27,12,39,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,71,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਛਪਾਈ ਤੇ ਲਿਖਣ ਸਮੱਗਰੀ ਵਿਭਾਗ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.40**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 2,23,28,03,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,01,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਖੇਡਾਂ ਅਤੇ ਯੁਵਕ ਸੇਵਾਵਾਂ ਵਿਭਾਗ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.41**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 7,79,61,00,000 ਰੁਪਏ ਅਤੇ ਪੂੰਜੀਗਤ ਲੇਖੇ ਤੇ 15,94,57,12,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਜਲ ਸਪਲਾਈ ਅਤੇ ਸੈਨੀਟੇਸ਼ਨ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.42**

ਪ੍ਰਸਤਾਵ ਕੀਤਾ ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 9,46,69,46,000 ਰੁਪਏ ਅਤੇ ਪੂੰਜੀਗਤ ਲੇਖੇ ਤੇ 2,65,47,27,000ਰੁਪਏ ਤੋਂ ਵੱਧ ਨਾ ਹੋਵੇ, ਸਾਲ

2022-23 ਲਈ ਸਮਾਜਿਕ ਨਿਆਂ, ਅਧਿਕਾਰਤਾ ਅਤੇ ਘੱਟ ਗਿਣਤੀ ਵਿਭਾਗ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਅ.ਕ/ਸ਼.ਜੈ/5.45/29.6.2022**

**ਮਾਨਯੋਗ ਸਪੀਕਰ :** ਜਿਹੜੇ ਮਾਨਯੋਗ ਮੈਂਬਰ ਜਿਸ ਮੰਗ ਤੇ ਬੋਲਣਾ ਚਾਹੁਣ, ਉਸ ਮੰਗ ਦਾ ਜ਼ਿਕਰ ਜ਼ਰੂਰ ਕਰ ਦੇਣ।

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਲਈ ਖੜ੍ਹਾ ਨਹੀਂ ਹੋਇਆ।)

ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਸਾਰੀਆਂ ਬਜਟ ਅਨੁਮਾਨਾਂ ਸਬੰਧੀ ਗ੍ਰਾਂਟਾਂ ਲਈ ਮੰਗਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ।

(**ਅਵਾਜ਼ਾਂ :** ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਸਾਲ 2022-23 ਲਈ ਪੰਜਾਬ ਸਰਕਾਰ ਦੇ ਖਰਚੇ ਲਈ ਗਰਾਂਟਾਂ ਲਈ ਮੰਗਾਂ ਨੰ. 1 ਤੋਂ 42 ਜੋ ਮਾਲੀਆ ਅਤੇ ਪੂੰਜੀਗਤ ਲੇਖੇ ਦੇ 1 ਲੱਖ 55 ਹਜ਼ਾਰ 859 ਕਰੋੜ 77 ਲੱਖ ਅਤੇ 22 ਹਜ਼ਾਰ ਰੁਪਏ ਤੋਂ ਵੱਧ ਨਾ ਹੋਣ। ਵੱਖ ਵੱਖ ਵਿਭਾਗਾਂ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀਆਂ ਜਾਣ।

**ਮੰਗ ਨੰ. 1**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 93,89,72,18,000 ਰੁਪਏ ਅਤੇ ਪੂੰਜੀਗਤ ਲੇਖੇ ਤੇ 8,36,42,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਖੇਤੀਬਾੜੀ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 2**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 5,52,75,05,000 ਰੁਪਏ ਅਤੇ ਪੂੰਜੀਗਤ ਲੇਖੇ ਤੇ 6,83,00,000ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਪਸ਼ੂ ਪਾਲਣ, ਡੇਅਰੀ ਵਿਕਾਸ ਅਤੇ ਮੱਛੀ ਪਾਲਣ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 3**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 8,35,33,39,000 ਰੁਪਏ ਅਤੇ ਪੂੰਜੀਗਤ ਲੇਖੇ ਤੇ 3,34,84,87,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਸਹਿਕਾਰਤਾ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 4**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ1,05,06,36,000 ਰੁਪਏ ਅਤੇ ਪੂੰਜੀਗਤ ਲੇਖੇ ਤੇ 25,78,20,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਰੱਖਿਆ ਸੇਵਾਵਾਂ ਭਲਾਈ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 5**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 1,43,74,86,67,000 ਰੁਪਏ ਅਤੇ ਪੂੰਜੀਗਤ ਲੇਖੇ ਤੇ 8,34,48,29,000ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23ਲਈ ਸਿੱਖਿਆ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 6**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 2,03,07,88,000 ਰੁਪਏ ਅਤੇ ਪੂੰਜੀਗਤ ਲੇਖੇ ਤੇ 17,00,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਚੋਣਾਂ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 7**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 2,90,01,08,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਆਬਕਾਰੀ ਅਤੇ ਕਰ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 8**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ3,76,14,87,07,000 ਰੁਪਏ ਅਤੇ ਪੂੰਜੀਗਤ ਲੇਖੇ ਤੇ 3,59,86,76,73,000ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਵਿੱਤ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 9**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ7,97,28,13,000 ਰੁਪਏ ਅਤੇ ਪੂੰਜੀਗਤ ਲੇਖੇ ਤੇ 6,25,25,01,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਖੁਰਾਕ, ਸਿਵਲ ਸਪਲਾਈਜ਼ ਅਤੇ ਖਪਤਕਾਰ ਮਾਮਲੇ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

## ਮੰਗ ਨੰ. 10

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 3,08,41,74,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਆਮ ਰਾਜ ਪ੍ਰਬੰਧ ਵਿਭਾਗ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

## ਮੰਗ ਨੰ. 11

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 46,27,36,76,000 ਰੁਪਏ ਅਤੇ ਪੂੰਜੀਗਤ ਲੇਖੇ ਤੇ1,03,97,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23ਲਈ ਸਿਹਤ ਅਤੇ ਪਰਿਵਾਰ ਭਲਾਈ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

## ਮੰਗ ਨੰ. 12

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 79,45,86,70,000 ਰੁਪਏ ਅਤੇ ਪੂੰਜੀਗਤ ਲੇਖੇ ਤੇ 2,96,75,73,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਗ੍ਰਹਿ ਮਾਮਲੇ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

## ਮੰਗ ਨੰ. 13

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 30,62,16,15,000 ਅਤੇ ਰੁਪਏ ਅਤੇ ਪੂੰਜੀਗਤ ਲੇਖੇ ਤੇ1,01,01,20,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਉਦਯੋਗ ਅਤੇ ਵਪਾਰ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

## ਮੰਗ ਨੰ. 14

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ2,92,13,10,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਸੂਚਨਾਅਤੇ ਲੋਕ ਸੰਪਰਕ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

## ਮੰਗ ਨੰ. 15

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 11,45,42,56,000 ਰੁਪਏ ਅਤੇ ਪੂੰਜੀਗਤ ਲੇਖੇ ਤੇ 14,01,68,75,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23ਲਈ ਜਲ ਸਰੋਤ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 16**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 30,60,32,000ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23ਲਈ ਕਿਰਤ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 17**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 32,37,80,77,000 ਰੁਪਏ ਅਤੇ ਪੂੰਜੀਗਤ ਲੇਖੇ ਤੇ 30,98,19,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਸਥਾਨਕ ਸਰਕਾਰ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

**ਮੰਗ ਨੰ. 18**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 41,61,50,000 ਰੁਪਏ ਅਤੇ ਪੂੰਜੀਗਤ ਲੇਖੇ ਤੇ 40,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਪ੍ਰਸੋਨਲ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 19**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 52,86,61,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,69,96,72,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਯੋਜਨਾਬੰਦੀ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 20**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 63,99,97,22,000 ਰੁਪਏ ਅਤੇ ਪੂੰਜੀਗਤ ਲੇਖੇ ਤੇ 10,61,43,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਪਾਵਰ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 21**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 6,04,81,83,000 ਰੁਪਏ ਅਤੇ ਪੂੰਜੀਗਤ ਲੇਖੇ ਤੇ 14,97,30,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਲੋਕ ਨਿਰਮਾਣ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 22**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 18,85,15,74,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਮਾਲ, ਮੁੜ ਵਸੇਬਾ ਅਤੇ ਕੁਦਰਤੀ ਆਫਤਾਂ ਪ੍ਰਬੰਧ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 23**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 24,05,52,31,000 ਰੁਪਏ ਅਤੇ ਪੂੰਜੀਗਤ ਲੇਖੇ ਤੇ 5,97,27,10,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਪੇਂਡੂ ਵਿਕਾਸ ਅਤੇ ਪੰਚਾਇਤਾਂ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 24**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 31,46,01,000 ਰੁਪਏ ਅਤੇ ਪੂੰਜੀਗਤ ਲੇਖੇ ਤੇ 8,11,64,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਵਿਗਿਆਨ, ਤਕਨੀਕ ਅਤੇ ਵਾਤਾਵਰਣ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 25**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 61,19,63,99,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,05,40,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਸਮਾਜਿਕ ਸੁਰੱਖਿਆ, ਇਸਤਰੀ ਅਤੇ ਬਾਲ ਭਲਾਈ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰਬਰ 26**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 56,66,27,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਰਾਜ ਵਿਧਾਨ ਪਾਲਿਕਾ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

## ਮੰਗ ਨੰ. 27

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 5,09,06,40,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,31,84,01,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

## ਮੰਗ ਨੰ. 28

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 1,46,34,92,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,13,10,51,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਸੈਰ-ਸਪਾਟਾ ਅਤੇ ਸਭਿਆਚਾਰਕ ਮਾਮਲੇ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

## ਮੰਗ ਨੰ. 29

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 3,96,21,43,000 ਰੁਪਏ ਅਤੇ ਪੂੰਜੀਗਤ ਲੇਖੇ ਤੇ 3,50,03,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਟਰਾਂਸਪੋਰਟ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

## ਮੰਗ ਨੰ. 30

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 72,00,25,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਚੌਕਸੀ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

## ਮੰਗ ਨੰਬਰ 31

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 1,68,81,08,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,02,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਰੋਜ਼ਗਾਰ ਉਤਪਤੀ ਅਤੇ ਸਿਖਲਾਈ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

## ਮੰਗ ਨੰ.32

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 2,51,23,03,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਜੰਗਲਾਤ ਅਤੇ ਜੰਗਲੀ ਜੀਵ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

## ਮੰਗ ਨੰ.33

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 55,66,15,000 ਰੁਪਏ ਅਤੇ ਪੂੰਜੀਗਤ ਲੇਖੇ ਤੇ 9,28,01,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2020-23 ਲਈ ਪ੍ਰਸ਼ਾਸਨਿਕ ਸੁਧਾਰ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

## ਮੰਗ ਨੰ.34

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 1,50,28,31,000 ਰੁਪਏ ਅਤੇ ਪੂੰਜੀਗਤ ਲੇਖੇ ਤੇ 30,27,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਬਾਗਬਾਨੀ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

## ਮੰਗ ਨੰ.35

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 71,10,81,000 ਰੁਪਏ ਅਤੇ ਪੂੰਜੀਗਤ ਲੇਖੇ ਤੇ 31,66,52,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

## ਮੰਗ ਨੰ.36

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 2,95,51,90,000 ਰੁਪਏ ਅਤੇ ਪੂੰਜੀਗਤ ਲੇਖੇ ਤੇ 75,70,14,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਜੇਲ੍ਹਾਂ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

## ਮੰਗ ਨੰ.37

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 8,35,12,06,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਕਾਨੂੰਨ ਅਤੇ ਨਿਆਂ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

## ਮੰਗ ਨੰ.38

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 5,93,52,89,000 ਰੁਪਏ ਅਤੇ ਪੂੰਜੀਗਤ ਲੇਖੇ ਤੇ 4,39,53,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਡਾਕਟਰੀ ਸਿੱਖਿਆ ਅਤੇ ਖੋਜ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

## ਮੰਗ ਨੰ.39

ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 27,12,39,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,71,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਛਪਾਈ ਤੇ ਲਿਖਣ ਸਮੱਗਰੀ ਵਿਭਾਗ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.40**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 2,23,28,03,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,01,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਖੇਡਾਂ ਅਤੇ ਯੁਵਕ ਸੇਵਾਵਾਂ ਵਿਭਾਗ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.41**

ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 7,79,61,00,000 ਰੁਪਏ ਅਤੇ ਪੂੰਜੀਗਤ ਲੇਖੇ ਤੇ 15,94,57,12,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਜਲ ਸਪਲਾਈ ਅਤੇ ਸੈਨੀਟੇਸ਼ਨ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.42**

ਪ੍ਰਸਤਾਵ ਕੀਤਾ ਕਿ ਇਕ ਰਾਸ਼ੀ ਜੋ ਲੇਖਾ ਅਨੁਦਾਨ ਦੇ ਮਾਲੀਆ ਲੇਖੇ ਤੇ 9,46,69,46,000 ਰੁਪਏ ਅਤੇ ਪੂੰਜੀਗਤ ਲੇਖੇ ਤੇ 2,65,47,27,000ਰੁਪਏ ਤੋਂ ਵੱਧ ਨਾ ਹੋਵੇ, ਸਾਲ 2022-23 ਲਈ ਸਮਾਜਿਕ ਨਿਆਂ, ਅਧਿਕਾਰਤਾ ਅਤੇ ਘੱਟ ਗਿਣਤੀ ਵਿਭਾਗ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

---

## WELCOME ANNOUNCEMENT BY THE HON'BLE SPEAKER

**Mr. Speaker :** It is my pleasure to inform the august House that Shri Niranjan Pujari, Hon'ble Minister of Finance and Parliamentary Affairs, Government of Odisha is present in the Governor Box to watch the proceedings of the House. We heartily welcome him.

---

## FINANCIAL BUSINESS (*Resumption*)

## THE PUNJAB APPROPRIATION (No.2) BILL, 2022

**ਮਾਨਯੋਗ ਸਪੀਕਰ :** ਵਿੱਤ ਮੰਤਰੀ ਜੀ ਹੁਣ ਪੰਜਾਬ ਨਮਿੱਤਣ ਬਿਲ, 2022 ਪੇਸ਼ ਕਰਨਗੇ।

**ਵਿੱਤ ਮੰਤਰੀ (ਸਰਦਾਰ ਹਰਪਾਲ ਸਿੰਘ ਚੀਮਾ)** : ਸ਼੍ਰੀਮਾਨ ਜੀ, ਮੈਂ ਪੰਜਾਬ ਨਮਿੱਤਣ (ਨੰ: 2) ਬਿਲ, 2022 ਪੇਸ਼ ਕਰਦਾ ਹਾਂ

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਨਮਿੱਤਣ (ਨੰ: 2) ਬਿਲ, 2022 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਨਮਿੱਤਣ (ਨੰ: 2) ਬਿਲ, 2022 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਪੰਜਾਬ ਨਮਿੱਤਣ (ਨੰ: 2) ਬਿਲ, 2022 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

### ਕਲਾਜ਼ਾਂ 2 ਤੋਂ 4

**ਮਾਨਯੋਗ ਸਪੀਕਰ :** ਕਿਉਂਜੋ ਕਲਾਜ਼ਾਂ 2 ਤੋਂ 4 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

(ਅਵਾਜ਼ਾਂ : ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 4 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

### ਸ਼ਡਿਊਲ

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਸ਼ਡਿਊਲ ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼ 1**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਕਲਾਜ਼ 1 ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਵਿੱਤ ਮੰਤਰੀ ਜੀ ਬਿਲ ਪਾਸ ਕਰਨ ਲਈ ਪ੍ਰਸਤਾਵ ਕਰਨਗੇ।

**ਵਿੱਤ ਮੰਤਰੀ (ਸਰਦਾਰ ਹਰਪਾਲ ਸਿੰਘ ਚੀਮਾ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ–

ਕਿ ਪੰਜਾਬ ਨਮਿੱਤਣ (ਨੰ: 2) ਬਿਲ, 2022 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਪੰਜਾਬ ਨਮਿੱਤਣ (ਨੰ: 2) ਬਿਲ, 2022 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਪੰਜਾਬ ਨਮਿੱਤਣ (ਨੰ: 2) ਬਿਲ, 2022 ਪਾਸ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

---

**ਮਾਨਯੋਗ ਸਪੀਕਰ:** ਹੁਣ ਸਦਨ ਵੀਰਵਾਰ ਮਿਤੀ 30 ਜੂਨ, 2022 ਨੂੰ 10 ਵਜੇ ਪੂਰਵ ਦੁਪਹਿਰ ਤੱਕ ਸਥਗਿਤ ਕੀਤਾ ਜਾਂਦਾ ਹੈ।

(*5:50 ਵਜੇ ਸ਼ਾਮ) (ਇਸ *ਸਮੇਂ ਸਦਨ ਵੀਰਵਾਰ, ਮਿਤੀ 30 ਜੂਨ, 2022 ਦੇ 10.00 ਵਜੇ ਸਵੇਰ ਤੱਕ ਸਥਗਿਤ ਹੋ ਗਿਆ।)